# ਸਿੱਖੀ ਕੀ ਹੈ ?

## ਇਸ ਵਿਸ਼ੇ ਪੁਰ ਭਾਈ ਗੁਰਦਾਸ ਜੀ ਦੀ ਸਿੱਖਿਆ

ਸੰਪਾਦਕ

ਡਾ. ਭਾਈ ਜੋਧ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸਿੱਖੀ ਕੀ ਹੈ ?

## ਇਸ ਵਿਸ਼ੇ ਪੁਰ ਭਾਈ ਗੁਰਦਾਸ ਜੀ ਦੀ ਸਿਖਿਆ

ਸੰਪਾਦਕ
**ਡਾ. ਭਾਈ ਜੋਧ ਸਿੰਘ**
ਐਮ.ਏ.,ਡੀ.ਲਿਟ.

ਗੁਰਸਿਖੀ ਦਾ ਮੰਨਣਾ ਗੁਰਬਚਨੀ ਗਲਿ ਹਾਰੁ ਪਰੋਵੈ।
ਗੁਰਸਿਖੀ ਦਾ ਜੀਵਣਾ ਜੀਵਦਿਆਂ ਮਰਿ ਹਉਮੈ ਖੋਵੈ।
ਸਾਧ ਸੰਗਤਿ ਗੁਰੁ ਸਬਦ ਵਿਲੋਵੈ ॥੯॥ (ਵਾਰ ੨੮)




**ਪਬਲੀਕੇਸ਼ਨ ਬਿਊਰੋ**
**ਪੰਜਾਬੀ ਯੂਨੀਵਰਸਿਟੀ, ਪਟਿਆਲਾ**

SIKHI KI HAI (*Punjabi*)
edited by
LATE DR. BHAI JODH SINGH
ISBN 81-7380-762-0

2001
ਕਾਪੀਆਂ : 1100
ਮੁੱਲ : 150 /-

*ਪ੍ਰੋਡਕਸ਼ਨ ਅਤੇ ਪਲੈਨਿੰਗ :* ਡਾ. ਸੁਖਦਿਆਲ ਸਿੰਘ,
ਮੁਖੀ, ਪਬਲੀਕੇਸ਼ਨ ਬਿਊਰੋ,
*ਲੇਅ-ਆਊਟ :* ਸ. ਹਰਜੀਤ ਸਿੰਘ, ਆਰਟ ਐਗਜ਼ੀਕਿਊਟਿਵ
*ਪਰੂਫ ਰੀਡਿੰਗ:* ਮਿਸਿਜ਼ ਪਰਮਜੀਤ ਕੌਰ, ਐਮ.ਏ., ਐਮ.ਫਿਲ.
*ਲੇਜ਼ਰ ਟਾਈਪ ਸੈਟਿੰਗ :* ਪਰਫੈਕਟ ਗਰਾਫ਼ਿਕਸ, ਪਟਿਆਲਾ।

ਡਾ. ਬਲਬੀਰ ਸਿੰਘ ਭਾਟੀਆ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਰਕਾਸ਼ਿਤ
ਕੀਤੀ ਅਤੇ ਰਚਨਾ ਪ੍ਰਿੰਟਰਜ਼, ਦਿੱਲੀ ਵਿਖੇ ਛਪੀ।

# ਸੰਖਿਪਤ ਜੀਵਨੀ ਭਾਈ ਗੁਰਦਾਸ ਜੀ

ਭਾਈ ਗੁਰਦਾਸ ਜੀ ਦੇ ਜਨਮ ਦੀ ਤਿੱਥੀ ਅਜੇ ਤੀਕ ਨਿਸ਼ਚਿਤ ਨਹੀਂ ਕੀਤੀ ਜਾ ਸਕੀ। ਪਰ ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਪਾਸੋਂ ਉਨ੍ਹਾਂ ਦਾ ਸਿੱਖੀ ਵਿਚ ਪ੍ਰਵੇਸ਼ ਕਰਨਾ ਸਿੱਖ ਇਤਿਹਾਸਕਾਰਾਂ ਦੀਆਂ ਲਿਖਤਾਂ ਤੋਂ ਪ੍ਰਗਟ ਹੈ। ਉਨ੍ਹਾਂ ਦੀ ਵਿਦਵੱਤਾ ਤੇ ਸਿੱਖੀ-ਸੂਝ ਨੂੰ ਪ੍ਰਪੱਕ ਵੇਖਕੇ ਗੁਰੂ ਰਾਮਦਾਸ ਜੀ ਨੇ ਉਨ੍ਹਾਂ ਨੂੰ ਆਗਰੇ ਸਿਖ ਧਰਮ ਦਾ ਉਪਦੇਸ਼ ਕਰਨ ਲਈ ਭੇਜਿਆ। ਜਦੋਂ ਚੌਥੇ ਗੁਰੂ ਜੀ ਜੋਤੀ ਜੋਤ ਸਮਾ ਗਏ ਤਾਂ ਉਨ੍ਹਾਂ ਆਪਣੀ ਭੈਣ (ਦਾਦੇ ਪੋਤੀ) ਬੀਬੀ ਭਾਨੀ ਪਾਸ ਆਉਣਾ ਜ਼ਰੂਰੀ ਸਮਝਿਆ। ਗੁਰੂ ਅਰਜਨ ਜੀ ਨੂੰ ਗੱਦੀ ਪ੍ਰਾਪਤ ਹੋ ਗਈ ਸੀ ਪਰੰਤੂ ਪ੍ਰਿਥੀ ਚੰਦ ਜੀ ਨੇ ਆਪਣੇ ਪਿਤਾ ਜੀ ਦੀ ਸਾਰੀ ਜਾਇਦਾਦ ਪੁਰ ਕਬਜ਼ਾ ਕਰ ਲਿਆ ਸੀ ਅਤੇ ਸਿੱਖਾਂ ਦੀ ਕਾਰ ਭੇਟ ਆਪਣੇ ਪਾਸ ਹੀ ਰਖ ਲੈਂਦਾ ਸੀ। ਗੁਰੂ ਕੇ ਲੰਗਰ ਵਿਚ ਇਸ ਲਈ ਉਹ ਚੰਗੀਆਂ ਚੰਗੀਆਂ ਵਸਤਾਂ ਜਿਨ੍ਹਾਂ ਦਾ ਵਰਣਨ ਸਤੇ ਬਲਵੰਡ ਨੇ ਆਪਣੀ ਰਾਮਕਲੀ ਦੀ ਵਾਰ ਵਿਚ ਕੀਤਾ ਹੈ ਅਰਥਾਤ 'ਖੀਰ ਘਿਆਲੀ' ਆਦਿ ਨਹੀਂ ਸਨ ਵਰਤਦੀਆਂ। ਭਾਈ ਗੁਰਦਾਸ ਜੀ ਨੂੰ ਵੀ ਕਹਿਆ ਜਾਂਦਾ ਹੈ ਛੋਲੇ ਭੁੰਨੇ ਹੋਏ ਹੀ ਖਾਣ ਨੂੰ ਮਿਲੇ। ਭਾਈ ਜੀ ਨੇ ਭਾਈ ਬੁੱਢਾ ਜੀ ਨਾਲ ਸਲਾਹ ਕਰਕੇ ਸਿੱਖਾਂ ਵਿਚ ਪ੍ਰਚਾਰ ਕਰਨਾ ਅਰੰਭਿਆ ਕਿ ਸਿੱਖ ਕਾਰ ਭੇਟ ਕਿੱਥੇ ਦੇਣ ਅਤੇ ਇਸ ਤਰ੍ਹਾਂ ਗੁਰੂ ਕੇ ਲੰਗਰ ਦੀ ਰੋਣਕ ਫਿਰ ਬਹਾਲ ਹੋ ਗਈ। ਆਪ ਦੀ ਬਾਣੀ 'ਗੁਰਬਾਣੀ ਦੀ ਕੁੰਜੀ' ਕਹੀ ਜਾਂਦੀ ਹੈ। ਜਦੋਂ ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਅਰੰਭ ਕੀਤਾ ਤਾਂ ਲਿਖਾਰੀ ਭਾਈ ਗੁਰਦਾਸ ਜੀ ਨੂੰ ਹੀ ਚੁਣਿਆ। ਇਹ ਆਪਣੀਆਂ ਵਾਰਾਂ ਪਹਿਲੋਂ ਲਿਖ ਚੁੱਕੇ ਸਨ ਜਿਸ ਦਾ ਭਾਵ ਹੈ ਕਿ ਵਾਰਾਂ ਸੰਨ ੧੬੦੪ ਈਂ ਤੋਂ ਪਹਿਲੋਂ ਹੋਂਦ ਵਿਚ ਆ ਚੁਕੀਆਂ ਸਨ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਵਿਚ ਇਹ ਕਾਬਲ ਘੋੜੇ ਖਰੀਦਣ ਲਈ ਘਲੇ ਗਏ। ਉਥੋਂ ਇਹ ਬਨਾਰਸ ਬਿਨਾਂ ਦੱਸੇ ਚਲੇ ਗਏ। ਮਲੂਮ ਹੁੰਦਾ ਹੈ ਕਿ ਕਬਿੱਤ ਉਨ੍ਹਾਂ ਆਗਰੇ ਜਾਂ ਬਨਾਰਸ ਸਿੱਖੀ ਪ੍ਰਚਾਰ ਕਰਨ ਗਇਆ ਲਿਖੇ। ਕਬਿੱਤਾਂ ਦੀ ਬੋਲੀ ਬ੍ਰਜ ਹੈ। ਆਪ ਭਾਦੋਂ ਸ਼ੁਦੀ ਸੰਮਤ ੧੬੯੪ ਵਿਚ ਗੋਇੰਦਵਾਲ ਗੁਰਪੁਰੀ ਨੂੰ ਪਧਾਰੇ। ਅੰਤ ਸਮੇਂ ਛੇਵੀਂ ਪਾਤਸ਼ਾਹੀ ਉਨ੍ਹਾਂ ਕੋਲ ਸਨ ਅਤੇ ਉਨ੍ਹਾਂ ਆਪਣੀ ਹੱਥੀਂ ਇਨ੍ਹਾਂ ਦਾ ਸੰਸਕਾਰ ਕੀਤਾ।

# ਬੇਨਤੀ

ਭਾਈ ਗੁਰਦਾਸ ਜੀ ਦੀ ਬਾਣੀ ਸਿੱਖੀ ਦੀ ਕੁੰਜੀ ਮੰਨੀ ਜਾਂਦੀ ਹੈ ਤੇ ਗੁਰੂ ਜੀ ਦੀ ਦੱਸੀ ਹੋਈ ਸਿੱਖੀ ਨੂੰ ਠੀਕ ਸਮਝਣ ਲਈ ਉਨ੍ਹਾਂ ਦੇ ਨਿਕਟਵਰਤੀ ਸਿੱਖਾਂ ਦੇ ਖ਼ਿਆਲਾਂ ਤੋਂ ਹੋਰ ਚੰਗੀ ਮੱਦਦ ਕਿਹੜੀ ਮਿਲ ਸਕਦੀ ਹੈ ? ਇਨ੍ਹਾਂ ਭਾਵਾਂ ਨੂੰ ਲੈ ਕੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਇਹ ਚੋਣ ਦਾਸ ਨੇ ਕੀਤੀ ਹੈ ਜੋ ਸੰਗਤ ਦੀ ਭੇਟਾ ਹੈ।

ਆਪਣੇ ਵਲੋਂ, ਪਾਠਕਾਂ ਨੂੰ ਪੜ੍ਹਨ ਲਗੇ ਪਤਾ ਲੱਗੇਗਾ ਕਿ ਮੈਂ ਕੋਈ ਭੀ ਖਿਆਲ ਨਹੀਂ ਰਲਾਇਆ, ਕੇਵਲ ਅਰਥ ਨੂੰ ਸਪੱਸ਼ਟ ਕਰਨ ਲਈ ਔਖੇ ਪਦਾਂ ਦੇ ਅਰਥ ਤੇ ਪਉੜੀਆਂ ਦੇ ਭਾਵ ਅਰਥ ਦਿੱਤੇ ਹਨ।

ਇਹ ਪੁਸਤਕ ਇਕ ਲੜੀ ਵਿਚ ਪਰੋਏ ਹੋਏ ਵਿਚਾਰ ਦੀ ਮਾਲਾ ਨਹੀਂ, ਗੋਂਦ ਦਾ ਯਤਨ ਹੈ ਪਰ ਜੋ ਰਤਨ ਭਾਈ ਜੀ ਦੀਆਂ ਵਾਰਾਂ ਵਿਚੋਂ ਲਭੇ ਹਨ ਉਹੀ ਇਕ ਥਾਂ ਕੀਤੇ ਗਏ ਹਨ। ਕਿਤੇ ਲੜੀ ਟੁਟਵੀਂ ਦਿੱਸੇ ਤਾਂ ਇਸ ਯਤਨ ਦਾ ਸਿੱਟਾ ਸਮਝਣਾ। ਨਾਲੇ ਕੋਈ ਗੱਲ ਜਿਹੜੀ ਮੈਨੂੰ ਸੋਹਣੀ ਲਗਦੀ ਸੀ ਮੈਂ ਛਡਣੀ ਨਹੀਂ ਸੀ ਚਾਹੁੰਦਾ; ਇਸ ਲਈ ਛੇਕੜ ਜਾ ਕੇ ਖੇਰਵੀਂ-ਖੇਰਵੀਂ ਅਨਮੋਲ ਸਿਖਿਆ ਭੀ ਰੱਖ ਦਿੱਤੀ ਹੈ।

# ਤੀਜੀ ਪ੍ਰਕਾਸ਼ਨਾ

ਇਸ ਪਰਕਾਸ਼ਨਾ ਲਈ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬੀ ਵਿਭਾਗ ਦੇ ਰੀਡਰ ਡਾਕਟਰ ਰਤਨ ਸਿੰਘ ਜੱਗੀ ਨੇ ਪਉੜੀਆਂ ਦੇ ਪਾਠ ਨੂੰ ਪੁਰਾਣੇ ਲਿਖਤੀ ਨੁਸਖਿਆਂ ਨਾਲ ਮੇਲ ਕੇ ਚੰਗੀ ਤਰ੍ਹਾਂ ਸੋਧਿਆ ਹੈ, ਜਿਸ ਲਈ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ। ਦਿੱਲੀ ਗੁਰਦੁਆਰਾ ਬੋਰਡ, ਗੁਰਦੁਆਰਾ ਸ਼ੀਸ ਗੰਜ, ਚਾਂਦਨੀ ਚੌਂਕ, ਦਿੱਲੀ-6, ਨੇ ਇਸ ਐਡੀਸ਼ਨ ਦੇ ਪ੍ਰਕਾਸ਼ਿਤ ਕਰਨ ਵਿਚ ਸਹਾਇਤਾ ਕਰਕੇ ਮੈਨੂੰ ਰਿਣੀ ਕੀਤਾ ਹੈ। ਸਾਰੀ ਪੁਸਤਕ ਨੂੰ ਚੰਗੀ ਤਰ੍ਹਾਂ ਮੁੜ ਸੋਧਿਆ ਗਇਆ ਹੈ ਅਤੇ ਕੁਝ ਤੱਥ ਭਾਈ ਗੁਰਦਾਸ ਜੀ ਦੀ ਜੀਵਨੀ ਦੇ ਵੀ ਦੇ ਦਿੱਤੇ ਹਨ।

**ਜੋਧ ਸਿੰਘ**

# ਤਤਕਰਾ

ੴ ਸਤਿਗੁਰ ਪ੍ਰਸਾਦਿ ॥

# ਗੁਰੂ ਨਾਨਕ ਆਗਮ

## (ਜੀਵਨ ਤੇ ਸਿੱਖਿਆ)

ਸਾਡੇ ਦੇਸ਼ ਵਿਚ ਨਿਯਮ ਹੈ ਕਿ ਪੁਸਤਕ ਲਿਖਣ ਤੋਂ ਪਹਿਲੋਂ ਆਪਣੇ ਇਸ਼ਟ ਦੇਵ ਤੇ ਗੁਰੂ ਦੀ ਅਰਾਧਨਾ ਜ਼ਰੂਰ ਕਰਦੇ ਹਨ। ਅਸੀਂ ਭੀ ਭਾਈ ਜੀ ਦਾ ਮੰਗਲਾ ਚਰਨ ਹੀ ਇਸ ਪੁਸਤਕ ਦੇ ਅਰੰਭ ਵਿਚ ਰਖਦੇ ਹਾਂ।

ੴ ਸਤਿਗੁਰ ਪ੍ਰਸਾਦਿ॥

ਨਮਸਕਾਰ ਗੁਰਦੇਵ ਕੋ ਸਤਿਨਾਮੁ ਜਿਸ ਮੰਤ੍ਰ ਸੁਣਾਇਆ।
ਭਵਜਲ[1] ਵਿਚੋਂ ਕਢਿਕੇ ਮੁਕਤਿ ਪਦਾਰਥ ਮਾਹਿ ਸਮਾਇਆ।
ਜਨਮ ਮਰਣ ਭਉ ਕਟਿਆ ਸੰਸਾ ਰੋਗ ਵਿਯੋਗ ਮਿਟਾਇਆ।
ਸੰਸਾ[2] ਇਹੁ ਸੰਸਾਰੁ ਹੈ ਜਨਮ ਮਰਣ ਵਿਚਿ ਦੁਖ ਸਬਾਇਆ।
ਜਮਦੰਡ ਸਿਰੋਂ ਨ ਉਤਰੈ ਸਾਕਤ[3] ਦੁਰਜਨ ਜਨਮੁ ਗੁਵਾਇਆ।
ਚਰਨ ਗਹੇ ਗੁਰਦੇਵ ਦੇ ਸਤਿ ਸਬਦ ਦੇ ਮੁਕਤ ਕਰਾਇਆ।
ਭਾਉ ਭਗਤਿ ਗੁਰਪੁਰਬ ਕਰਿ ਨਾਮ ਦਾਨ ਇਸਨਾਨ ਦ੍ਰਿੜਾਇਆ।
ਜੇਹਾ ਬੀਉ ਤੇਹਾ ਫਲੁ ਪਾਇਆ॥ ੧ ॥ [ਵਾਰ ੧

ਹੁਣ ਭਾਈ ਸਾਹਿਬ ਜੀ ਇਕ ਪੁਰਾਤਨ ਮੰਨੇ ਪ੍ਰਮੰਨੇ ਖ਼ਿਆਲ ਨੂੰ ਦੱਸਦੇ ਹਨ ਕਿ ਜਦੋਂ ਜਦੋਂ ਜੁਗ ਬਦਲਦਾ ਹੈ, ਲੋਕੀਂ ਧਰਮ ਭੁਲ ਜਾਂਦੇ ਹਨ। ਫਿਰ ਸਤਿਗੁਰੂ ਪ੍ਰਗਟ ਹੋ ਕੇ ਅਸਲੀਅਤ ਨੂੰ ਦੱਸਦੇ ਹਨ।

ਜੁਗ ਗਰਦੀ[4] ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ ।
ਉਠੇ ਗਿਲਾਨਿ[5] ਜਗਤਿ ਵਿਚਿ ਵਰਤੇ ਪਾਪ ਭ੍ਰਿਸਟਿ ਸੰਸਾਰਾ।
ਵਰਨਾ ਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ।

---

1 ਭਵਜਲ—ਸੰਸਾਰ ਸਮੁੰਦ੍ਰ।

2 ਸੰਸਾ ਇਹੁ ਸੰਸਾਰੁ ਹੈ—ਭਰਮ ਅਰਥਾਤ ਅਸਲੀਅਤ ਤੋਂ ਅਣਜਾਣ ਹੋਣਾ ਇਹ ਹੀ (ਸੰਸਾਰ) ਜਨਮ ਮਰਨ ਦਾ ਕਾਰਨ ਹੈ ਤੇ ਜਨਮ ਮਰਨ ਵਿਚ ਹੀ ਸਾਰੇ ਦੁੱਖ ਹਨ। ਸੋ ਗੁਰੂ ਜੀ ਨੇ (ਸੰਸਾ) ਭਰਮ ਕੱਟ ਦਿੱਤਾ। ਅਸਲੀਅਤ ਦਾ ਪਤਾ ਹੋਣ ਪੁਰ (ਵਿਜੋਗ) ਵਿਛੋੜਾ ਦੂਰ ਹੋ ਗਿਆ ਤੇ ਵਿਛੋੜੇ ਤੋਂ ਜੰਮਿਆ ਹੋਇਆ ਰੋਗ (ਹਉਮੈ) ਭੀ ਚਲਾ ਗਿਆ।

3 ਸਾਕਤ—ਪਤਿਤ।

4 ਜੁਗ ਗਰਦੀ— ਜੁਗ ਦਾ ਫਿਰਨਾ।

5 ਗਿਲਾਨਿ [ਸੰ: ਗਲਾਨਿ]— ਘਬਰਾਹਟ, ਹਾਨੀ।

ਨਿੰਦਿਆ ਚਲੇ ਵੇਦ[1] ਕੀ ਸਮਝਨਿ ਨਹਿ ਅਗਿਆਨਿ ਗੁਬਾਰਾ।
ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ।
ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ।
ਗੁਰ ਪਰਮੇਸਰੁ ਇਕੁ ਹੈ[2] ਸਚਾ ਸਾਹੁ ਜਗਤੁ ਬਣਜਾਰਾ।
ਚੜੇ ਸੂਰ ਮਿਟਿ ਜਾਇ ਅੰਧਾਰਾ ॥ ੧ ॥ [ਪਉੜੀ ੧੭

ਉਪਰ ਲਿਖੇ ਖ਼ਿਆਲ ਅਨੁਸਾਰ ਜਦ ਕਲਜੁਗ ਆਇਆ ਤਾਂ ਅਧਰਮ ਵਧਿਆ। ਭਾਈ ਜੀ ਪਹਲੇ ਰਾਜ ਉਪੱਦ੍ਰਵ ਦਾ ਵਰਣਨ ਕਰਦੇ ਹਨ :

ਕਲਿ ਆਈ ਕੁਤੇ ਮੁਹੀ[3] ਖਾਜੁ ਹੋਇਆ ਮੁਰਦਾਰ ਗੁਸਾਈ[4] ।
ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸ਼ਤੁ ਮੁਖਹੁ ਆਲਾਈ[5]।
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।
ਸੇਵਕ ਬੈਠਨਿ ਘਰਾ ਵਿਚਿ ਗੁਰ ਉਠ ਘਰੀ ਤਿਨਾੜੇ ਜਾਈ।
ਕਾਜੀ ਹੋਏ ਰਿਸਵਤੀ, ਵਢੀ ਲੈ ਕੇ ਹਕ ਗਵਾਈ।
ਇਸਤ੍ਰੀ ਪੁਰਖੈ ਦਾਮ ਹਿਤੁ[6] ਭਾਵੈ ਆਇ ਕਿਥਾਊ ਜਾਈ।
ਵਰਤਿਆ ਪਾਪ ਸਭਸ ਜਗ ਮਾਂਹੀ ॥ ੩੦ ॥ [ਵਾਰ ੧

ਰਾਜ ਉਪੱਦ੍ਰਵ ਦੇ ਨਾਲ ਧਰਮ ਭੀ ਭ੍ਰਸਟ ਹੋ ਰਹਿਆ ਹੈ।

---

1 ਵੇਦ-ਗਿਆਨ। ਇਸ ਨੂੰ ਦੂਜੀ ਪਾਲ ਵਿਚ ਭਾਈ ਜੀ ਨੇ ਸਪੱਸ਼ਟ ਕਰ ਦਿੱਤਾ ਹੈ ਕਿ ਉਹ 'ਬੇਦ ਗ੍ਰੰਥ' ਅਰਥਾਤ ਗਿਆਨ ਦੇ ਦੱਸਣ ਵਾਲੀ ਪੁਸਤਕ ਗੁਰੂ ਦੀ ਹੱਟੀ ਵਿਚ ਹੀ ਹੈ ਅਰਥਾਤ ਗੁਰੂ ਪਾਸੋਂ ਹੀ ਲੱਭਦੀ ਹੈ।

2 ਗੁਰ ਪਰਮੇਸਰੁ ਇਕੁ ਹੈ-ਪਰਮੇਸ਼ਰ ਵੀ ਇਕੋ ਹੈ ਤੇ ਗੁਰੂ ਵੀ ਸਦਾ ਇਕੋ ਹੀ ਹੈ। ਭਾਵੇਂ ਰੂਪ ਵਿਚ ਗੁਰੂ ਦੇ ਅਵਤਾਰ ਵੱਖ-ਵੱਖ ਭਾਸਣ ਪਰ ਅਸੂਲ ਇਕ ਹੋਣ ਕਰਕੇ ਉਹ ਗੁਰੂ ਦੂਜਾ ਨਹੀਂ ਹੋਇਆ, ਸਦਾ ਇਕੋ ਹੀ ਰਹਿਆ।
ਗੁਰੂ ਵਾਕ ਭੀ ਹੈ : —"ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ।"

3 ਕੁਤੇ ਮੁਹੀ— ਜਿਸ ਦਾ ਮੂੰਹ ਕੁੱਤੇ ਦਾ ਹੈ ਅਰਥਾਤ ਜਿਸ ਕਲਜੁਗ ਵਿਚ ਲੜਾਈ ਫ਼ਸਾਦ ਸਭ ਤੋਂ ਵੱਧ ਹੈ, ਮੁਖ ਹੈ।

4 ਗੁਸਾਈ—ਰਾਜੇ । ਰਾਜੇ (ਮੁਰਦਾਰ) ਹਰਾਮ ਖਾਣ ਲੱਗੇ ।

5 ਪਰਜਾ... ਆਲਾਈ — ਪਰਜਾ ਗਿਆਨ ਵਿਹੂਣੀ ਕੂੜ ਕੁਸਤ ਮੂੰਹੋਂ ਬੋਲਦੀ ਹੈ। ਉਨ੍ਹਾਂ ਨੂੰ ਆਪਣੇ ਹੱਕਾਂ ਦਾ ਗਿਆਨ ਨਹੀਂ। ਉਹ ਜ਼ੁਲਮ ਵਿਰੁੱਧ ਆਵਾਜ਼ ਉਠਾਣ ਦੀ ਥਾਂ ਉਨ੍ਹਾਂ ਦੀ ਝੂਠੀ ਖ਼ੁਸ਼ਾਮਦ ਕਰਦੇ ਹਨ।

6 ਦਾਮ ਹਿਤੁ—ਇਸਤ੍ਰੀ ਪੁਰਖ ਦਾ (ਹਿਤ) ਪਿਆਰ ਕੇਵਲ (ਦਾਮ) ਦਮੜਿਆਂ, ਦਾ ਰਹਿ ਗਇਆ ਹੈ। ਜੇ ਖ਼ਾਵੰਦ ਧਨੀ ਹੋਵੇ ਤਾਂ ਤੀਵੀਂ ਪਿਆਰ ਕਰਦੀ ਹੈ । ਜੇ ਇਸਤ੍ਰੀ ਵੱਡੇ ਘਰ ਦੀ ਹੋਵੇ ਤਾਂ ਖ਼ਾਵੰਦ ਪਿਆਰ ਕਰਦਾ ਹੈ। ਇਹ ਨਹੀਂ ਪੁਛਦੇ ਕਿ ਉਹ ਰੁਪਈਆ ਕਿਥੋਂ ਆਇਆ ਹੈ ? ਭਾਵੇਂ ਕਿਹੋ ਜੇਹੀ ਕਮਾਈ ਹੋਵੇ, ਰੁਪਈਆ ਹੋਵੇ ਸਹੀ ਫਿਰ ਤਾਂ ਪਿਆਰ ਹੈ, ਐਵੇਂ ਨਹੀਂ

ਗੁਰ ਵਾਕ— "ਕਲਿ ਕਾਤੀ ਰਾਜੇ ਕਾਸਾਈ"
"ਅਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ"
"ਵਾਇਨ ਚੇਲੇ ਨਚਨਿ ਗੁਰ"
"ਗੁਰੁ ਪੀਰੁ ਸਦਾਇ ਮੰਗਣ ਜਾਇ"

ਕਲਿਜੁਗਿ ਬੋਧੁ ਅਉਤਾਰੁ ਹੈ ਬੋਧ ਅਬੋਧੁ ਨ ਦ੍ਰਿਸਟੀ ਆਵੈ[1]।
ਕੋਇ ਨ ਕਿਸੇ ਵਰਜਈ ਸੋਈ ਕਰੈ ਜੋਈ ਮਨਿ ਭਾਵੈ।
ਕਿਸੇ ਪੁਜਾਈ ਸਿਲਾ ਸੁੰਨਿ[2] ਕੋਈ ਗੋਰੀ ਮੜੀ ਪੁਜਾਵੈ।
ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ[3] ਕ੍ਰੋਧੁ ਬਹੁ ਵਾਦਿ[4] ਵਧਾਵੈ।
ਆਪੋ ਧਾਪੀ ਹੋਇਕੈ ਨਿਆਰੇ ਨਿਆਰੇ ਧਰਮ ਚਲਾਵੈ।
ਕੋਈ ਪੂਜੈ ਚੰਦੁ ਸੂਰੁ[5] ਕੋਈ ਧਰਤਿ ਅਕਾਸੁ ਮਨਾਵੈ।
ਪਉਣੁ ਪਾਣੀ ਬੈਸੰਤਰੋ ਧਰਮਰਾਜ ਕੋਈ ਤ੍ਰਿਪਤਾਵੈ[6]।
ਫੋਕਟਿ ਧਰਮੀ ਭਰਮਿ ਭੁਲਾਵੈ॥ ੧੮ ॥ [ਵਾਰ ੧

ਰਾਜੇ ਅਨਿਆਈਂ ਹੋਣ ਕਰਕੇ ਤੇ ਧਰਮ ਭ੍ਰਸ਼ਟ ਹੋਣ ਕਰਕੇ ਭਾਈਚਾਰਕ ਦਸ਼ਾ ਭੀ ਵਿਗੜ ਗਈ ਹੈ, ਮਨੁੱਖ ਮਨੁੱਖ ਨਾਲ ਪਇਆ ਖਹਿੰਦਾ ਹੈ। ਬਾਹਰਲੇ ਕਰਮਾਂ ਵਿਚ ਲੱਗ ਕੇ ਅਸਲੀਅਤ ਭੁਲ ਗਏ ਹਨ।

ਚਾਰਿ ਵਰਨ ਚਾਰਿ ਮਜਹਬਾ ਜਗ ਵਿਚਿ ਹਿੰਦੂ ਮੁਸਲਮਾਣੇ।
ਖੁਦੀ ਬਖੀਲਿ[7] ਤਕਬਰੀ[8] ਖਿੰਚੋਤਾਣ[9] ਕਰੇਨਿ ਧਿਙਾਣੇ[10]।
ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ[11] ਮੁਸਲਮਾਣ ।
ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿਦੂ ਲੋਭਾਣੇ।
ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।
ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਣੇ।
ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ।
ਸਿਰੋ ਨ ਮਿਟੇ ਆਵਣ ਜਾਣੇ ॥ ੨੧ ॥ [ਵਾਰ ੧

ਐਸੇ ਪਾਪ ਵਿਚ ਡੁੱਬੀ ਹੋਈ ਪ੍ਰਿਥਵੀ ਦੀ ਪੁਕਾਰ ਅਕਾਲ ਪੁਰਖ ਨੇ ਸੁਣੀ ਤੇ ਗੁਰੂ ਜੀ ਦਾ ਅਵਤਾਰ ਹੋਇਆ, ਜਿਨ੍ਹਾਂ ਨੇ ਮੁੜ ਧਰਮ ਪਰਗਟ ਕੀਤਾ।

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗਿ ਚਾਨਣੁ ਹੋਆ।

---

1 ਕਲਿਜੁਗ—ਆਵੈ— ਭਾਵੇਂ ਕਲਿਜੁਗ ਵਿਚ ਬੁੱਧ (ਗਿਆਨਵਾਨ) ਦਾ ਅਵਤਾਰ ਦਸਿਆ ਜਾਂਦਾ ਹੈ, ਤਾਂ ਭੀ ਲੋਕਾਂ ਨੂੰ ਗਿਆਨ ਅਗਿਆਨ ਦੀ ਸੂਝ ਨਹੀਂ ਪਈ। ਅਰਥਾਤ ਮਹਾਤਮਾ ਗੋਤਮ ਬੁੱਧ ਦੇ ਭਾਰਤ ਵਿਚ ਜਨਮ ਲੈਣ ਪੁਰ ਭੀ ਪਾਪ ਅਜੇ ਫੈਲਿਆ ਹੋਇਆ ਹੈ।

2 ਸਿਲਾ ਸੁੰਨਿ—ਜੜ ਪੱਥਰ।

3 ਕਲਹਿ—ਝਗੜਾ।

4 ਵਾਦਿ—ਬਹਸ।

5 ਸੂਰੁ—ਸੂਰਜ।

6 ਤ੍ਰਿਪਤਾਵੈ—ਪ੍ਰਸੰਨ ਕਰਨ ਦਾ ਯਤਨ ਕਰਦਾ ਹੈ।

7 ਬਖੀਲਿ—ਸਾੜਾ।

8 ਤਕਬਰੀ—ਅਭਿਮਾਨ।

9 ਖਿੰਚੋਤਾਣ—ਖਿੱਚ ਇਕ ਦੂਜੇ ਨਾਲ।

10 ਧਿਙਾਣੇ—ਵਧੀਕੀਆਂ।

11 ਕਾਬਾ—ਮੱਕੇ ਵਿਚ ਉਹ ਥਾਂ ਜਿਥੇ ਮੁਸਲਮਾਨ ਜ਼ਿਆਰਤ ਕਰਦੇ ਹਨ।

ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰੁ ਪਲੋਆ[1]।
ਸਿਘ ਬੁਕੇ ਮਿਰਗਾਵਲੀ[2] ਭੰਨੀ[3] ਜਾਇ ਨ ਧੀਰਿ ਧਰੋਆ[4]।
ਜਿਥੈ ਬਾਬਾ ਪੈਰ ਧਰੇ ਪੂਜਾ ਆਸਣੁ ਥਾਪਣਿ ਸੋਆ।
ਸਿਧ ਆਸਣਿ ਸਭਿ ਜਗਤ ਦੇ ਨਾਨਕ ਆਦਿ ਮਤੇ ਜੇ ਕੋਆ[5]।
ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ[6]।
ਬਾਬੇ ਤਾਰੇ ਚਾਰਿ ਚਕਿ ਨਉਖੰਡਿ ਪ੍ਰਿਥਮੀ ਸਚਾ ਢੋਆ[7]।
ਗੁਰਮੁਖਿ ਕਲਿ ਵਿਚਿ ਪਰਗਟੁ ਹੋਆ॥ ੨੭ ॥ [ਵਾਰ ੧

ਇਹ ਗੁਰੂ ਨਾਨਕ ਗੁਰੂ ਬਣਿਆ ਕਿਕੁਰ ? ਘਾਲਾਂ ਘਾਲ ਕੇ ਈਸ਼ਵਰ ਦੀ ਪਰਸੰਨਤਾ ਪਹਿਲੋਂ ਹਾਸਲ ਕੀਤੀ। ਫਿਰ ਇਕ ਜੋਤ ਹੋ ਕੇ ਉਪਕਾਰ ਲਈ ਪ੍ਰਗਟ ਹੋਏ।

ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਦੇ ਫਿਰਿਘਾਲਿ ਕਮਾਈ[8]।
ਰੇਤੁ ਅਕੁ ਆਹਾਰੁ ਕਰਿ ਰੋੜਾ ਕੀ ਗੁਰ ਕਰਿ ਵਿਛਾਈ।
ਭਾਰੀ ਕਰੀ ਤਪਸਿਆ ਵਡੇ ਭਾਗੁ ਹਰਿ ਸਿਉ ਬਣਿ ਆਈ।
ਬਾਬਾ ਪੈਧਾ[9] ਸਚ-ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ।
ਬਾਬਾ ਦੇਖੈ ਧਿਆਨ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।
ਬਾਝਹੁ ਗੁਰੂ ਗੁਬਾਰਿ ਹੈ, ਹੈ ਹੈ ਕਰਦੀ ਸੁਣੀ ਲੁਕਾਈ ।
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤੀ ਚਲਾਈ ।
ਚੜਿਆ ਸੋਧਣਿ ਧਰਤਿ ਲੁਕਾਈ ॥ ੨੪ ॥ [ਵਾਰ ੧

ਉਸ ਗੁਰੂ ਨੇ ਕਿਹੜਾ ਧਰਮ ਫਿਰ ਪਰਗਟ ਕੀਤਾ ? ਲੋਕਾਂ ਨੂੰ ਦੱਸਿਆ ਕਿ ਬਾਹਰਲੀਆਂ ਸ਼ਕਲਾਂ ਬਣਾ ਲੈਣੀਆਂ, ਇਹਦੇ ਨਾਲ ਪਾਰ ਉਤਾਰਾ ਨਹੀਂ ਹੋਣਾ, ਅਸਲੀਅਤ ਵੱਲ ਆਓ ।

ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ ।
ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ[10] ।

---

1 ਪਲੋਆ—ਨੱਠ ਗਇਆ।
2 ਮਿਰਗਾਵਲੀ—ਹਿਰਨਾਂ ਦੀ ਜਾਂ ਜੰਗਲ ਦੇ ਪਸ਼ੂਆਂ ਦੀ ਡਾਰ ।
3 ਭੰਨੀ—ਨੱਠੀ।
4 ਨ ਧੀਰ ਧਰੋਆ—ਧੀਰਜ ਨਹੀਂ ਧਾਰਨ ਕਰਦੀ, ਖੜੋਂਦੀ ਨਹੀਂ।
5 ਸਿਧ......ਕੋਆ—ਜਿੰਨੇ ਪ੍ਰਸਿੱਧ ਥਾਂ ਜਗਤ ਵਿਚ ਸਨ ਉਥੋਂ ਗੁਰੂ ਨਾਨਕ ਦੇ ਆਦਿ ਮਤੇ (ਅਰਥਾਤ ਆਦੀ ਧਰਮ ਨੂੰ ਪਰਗਟ ਕਰਨ ਵਾਲੇ ਸਥਾਨ ਭੀ) ਹੋ ਗਏ।
6 ਵਿਸੋਆ—ਵਿਸਾਖੀ, ਅਰਥਾਤ ਅਨੰਦ ਜਿਹੋ ਜੇਹਾ ਵਿਸਾਖੀ ਤੇ ਲੋਕਾਂ ਨੂੰ ਹੁੰਦਾ ਹੈ।
7 ਢੋਆ—ਮੇਲਿਆ ਸੱਚਾ ਪਰਮਾਤਮਾ।
8 ਜਦ ਤਕ ਪਹਲੋਂ ਦਯਾ ਦ੍ਰਿਸ਼ਟੀ ਨਾ ਹੋਵੇ ਈਸ਼ਵਰ ਦੇ ਪਾਸੇ ਲਗਣਾ ਹੀ ਔਖਾ ਹੈ। ਇਸ ਲਈ ਪਹਲੋਂ ਉਸ ਨਦਰ ਨੂੰ ਲੈ ਕੇ ਫਿਰ ਘਾਲ ਵਿਚ ਗੁਰੂ ਜੀ ਲਗੇ।
9 ਪੈਧਾ—ਪਹਿਨਾਇਆ ਗਿਆ। ਭਾਵ ਬਾਬਾ ਜੀ ਨੂੰ ਉਥੋਂ ਸਿਰੋਪਾ ਮਿਲਿਆ।
10 ਵਡਾ...ਕੋਈ—ਗੁਰੂ ਜੀ ਨੇ ਰੂਪ ਡਾਢਾ ਅਸਚਰਜ ਪਲਟਿਆ ਹੋਇਆ ਸੀ। ਮੱਕੇ ਜਾਣ ਵੇਲੇ ਹਾਜੀਆ ਦਾ ਬਾਣਾ ਸੀ, ਪਰ ਰਾਤ ਨੂੰ ਮੱਕੇ ਵਲ ਪੈਰ ਕਰਕੇ ਸੌਣ ਤੇ ਉਥੋਂ ਦੇ ਲੋਕਾਂ ਨੂੰ ਸ਼ੱਕ ਪੈ ਗਇਆ। ਸ਼ਕਲ ਤੋਂ ਕੋਈ ਪਛਾਣ ਨ ਸਕੇ ਪਰ ਕਰਮ ਪੱਕੇ ਹਾਜੀਆਂ ਵਾਲੇ ਨਹੀਂ ਸਨ। ਇਸ ਲਈ ਹਾਜੀ ਸਵਾਲ ਕਰਨ ਲੱਗੇ।

ਪੁਛਨਿ ਫੋਲਿ ਕਿਤਾਬ ਹਿੰਦੂ ਵੱਡਾ ਨੋ ਕਿ ਮੁਸਲਮਾਨੋਈ[1] ।
ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ ।
ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ।
ਕਚਾ ਰੰਗੁ ਕਸੁੰਭ ਦਾ ਪਾਣੀ ਧੋਤੈ ਥਿਰੁ ਨ ਰਹੋਈ ।
ਕਰਨਿ ਬਖੀਲੀ ਆਪਿ ਵਿਚਿ ਰਾਮ ਰਹੀਮ ਇਕ ਥਾਇ ਖਲੋਈ[2] ।
ਰਾਹਿ ਸੈਤਾਨੀ ਦੁਨੀਆ ਗੋਈ ।। ੩੩ ।। [ਵਾਰ ੧

ਇਹ ਸਿਖਿਆ ਦੇ ਕੇ ਗੁਰੂ ਜੀ ਨੇ ਤਿੰਨਾਂ ਉਪਦ੍ਰਵਾਂ ਦੀ ਜੜ੍ਹ ਪੁਟਣੀ ਕੀਤੀ। ਮਨੁੱਖ ਇਕ ਦੂਜੇ ਨਾਲ ਪਿਆਰ ਕਰਨ ਤਾਂ ਭਾਈਚਾਰਿਕ ਦੁਖ ਦੂਰ। ਸੇਵਾ ਵਿਚ ਲਗਣ ਤਾਂ ਧਰਮ ਅਸਲੀ ਸਮਝ ਆਵੇ ਅਰ ਪਿਆਰ ਸੇਵਾ ਦੁਹਾਂ ਨੂੰ ਧਾਰਨ ਕਰਨ ਨਾਲ ਰਾਜ ਉਪੱਦ੍ਰਵ ਹੋ ਹੀ ਨਹੀਂ ਸਕਦਾ। ਜਦ ਹਰ ਇਕ ਮਨੁੱਖ ਆਪਣਾ ਧਰਮ ਪਿਆਰ ਤੇ ਸੇਵਾ ਸਮਝੇ ਤਾਂ ਧੱਕੇ ਤੇ ਵਧੀਕੀ ਲਈ ਥਾਉਂ ਹੀ ਨਹੀਂ ਰਹੇਗਾ ਤੇ ਸਾਰੇ ਰਲ ਮਿਲ ਸੱਕੇ ਭਰਾਵਾਂ ਵਾਂਗ ਰਹਣਗੇ।

ਪਰ ਅਗੇ ਜਿੰਨੇ ਆਗੂ ਹੁੰਦੇ ਸਨ ਤੇ ਧਰਮ ਪਰਚਾਰ ਦਾ ਦਾਅਵਾ ਕਰਦੇ ਸਨ, ਉਹ ਆਪਣੇ ਰੱਬ ਵਲੋਂ ਹੋਣ ਦੇ ਸਬੂਤ ਵਿਚ ਲੋਕਾਂ ਨੂੰ ਕਰਾਮਾਤਾਂ ਦੱਸਦੇ ਸਨ। ਗੁਰੂ ਸਾਹਿਬ ਜਦ ਅਸਲੀ ਧਰਮ ਪਰਗਟ ਕਰਨ ਲਗੇ ਤਾਂ ਲੋਕਾਂ ਕਰਾਮਾਤਾਂ ਮੰਗੀਆਂ। ਗੁਰੂ ਜੀ ਦਾ ਉੱਤਰ ਭਾਈ ਸਾਹਿਬ ਹੇਠ ਲਿਖੀ ਪਉੜੀ ਵਿਚ ਦੱਸਦੇ ਹਨ :—

ਸਿੱਧਿ ਬੋਲਨਿ ਸੁਣਿ ਨਾਨਕਾ ਤੁਹਿ ਜਗ ਨੋ ਕਿਆ ਕਰਾਮਾਤਿ ਦਿਖਾਈ
ਕੁਝ ਵਿਖਾਲੇਂ ਅਸਾ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ ।
ਬਾਬਾ ਬੋਲੇ ਨਾਥ ਜੀ ! ਅਸਾਂ ਤੇ ਵੇਖਣਿ ਜੋਗੀ ਵਸਤੁ ਨ ਕਾਈ।
ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀਂ ਹਹਿ ਰਾਈ[3] ।
ਸਿਵ ਰੂਪੀ ਕਰਤਾ ਪੁਰਖੁ ਚਲੈ ਨਾਹੀ ਧਰਤਿ ਚਲਾਈ[4] ।

---

1 ਪੁਛਣ...ਮੁਸਲਮਾਨੋਈ— ਪੁਛਣ ਲਗੇ; ਹੇ ਸਾਈਂ ਕਿਤਾਬ ਜੇਹੜੀ ਤੇਰੀ ਕੱਛ ਵਿਚ ਹੈ ਖੋਲ੍ਹ ਕੇ ਦੱਸ ਕਿ ਹਿੰਦੂ ਵਡੇ ਹੁੰਦੇ ਹਨ ਕਿ ਮੁਸਲਮਾਂਨ ? ਹਾਜੀਆਂ ਨੇ ਇਹ ਸਵਾਲ ਇਸ ਲਈ ਕੀਤਾ, ਭਈ ਜੋ ਆਖੇਗਾ ਹਿੰਦੂ ਵਡੇ ਹੁੰਦੇ ਹਨ ਤਾਂ ਸਮਝਾਂਗੇ ਇਹ ਹਿੰਦੂ ਹੈ; ਜੇ ਆਖੇਗਾ ਮੁਸਲਮਾਨ ਵਡੇ ਹੁੰਦੇ ਹਨ ਤਾਂ ਸਮਝਾਂਗੇ ਮੋਮਨ ਹੈ।

2 ਕਰਨ....ਖਲੋਈ—ਹਿੰਦੂ ਰਾਮ (ਸਭ ਵਿਚ ਵਿਆਪਕ) ਨੂੰ ਪੂਜਦੇ ਹਨ। ਫਿਰ ਮਨੁੱਖਾਂ ਪਾਸੋਂ ਛੂ-ਛੂ ਕਰਦੇ ਹਨ। ਮੁਸਲਮਾਨ ਰਹੀਮ ਨੂੰ ਪੂਜਦੇ ਹਨ, ਫਿਰ ਦੂਜਿਆਂ ਤੇ ਰਹਮ ਦੀ ਥਾਂ ਜ਼ੁਲਮ ਕਰਦੇ ਹਨ। ਦੱਸੋ ਜਦੋਂ ਮਨੁੱਖ-ਮਨੁੱਖ ਦਾ ਸਾੜਾ ਕਰ ਰਹਿਆ ਹੈ ਤਾਂ ਰਾਮ ਤੇ ਰਹੀਮ ਦੀ ਖੋਲਣ ਦੀ ਥਾਂ ਕਿੱਥੇ ਹੈ ? ਅਰਥਾਤ ਜਦ ਤਕ ਮਨੁੱਖ ਮਨੁੱਖ ਨੂੰ ਪਿਆਰ ਨਹੀਂ ਕਰਦਾ ਤਾਂ ਉਹ ਨਾ ਰਹੀਮ ਨੂੰ ਪੁਜਦਾ ਹੈ, ਨਾ ਰਾਮ ਨੂੰ।

3 ਗੁਰ ਸੰਗਤਿ...ਰਾਈ—ਨਾਥ ਜੀ ! ਵਿੱਖਾਵੇ ਜੋਗੀ ਕੋਈ ਚੀਜ਼ ਸਾਡੇ ਪਾਸੇ ਨਹੀਂ। ਸਾਡੇ ਪਾਸ ਦੋ ਚੀਜ਼ਾਂ ਹਨ—ਗੁਰ ਬਾਣੀ ਤੇ ਸੰਗਤ। ਬਾਣੀ ਨੂੰ ਜਾਚੋ ਤੇ ਸੰਗਤ ਕਰਕੇ ਪਰਤਾਂ ਦੇਖੋ ਭਈ ਉਹ ਧਰਮ ਦਾ ਅਨੰਦ ਜੋ ਅਸੀਂ ਦੱਸ ਰਹੇ ਹਾਂ ਆਉਂਦਾ ਹੈ ਕਿ ਨਹੀਂ । ਹੋਰ ਦੋਹਾਂ ਤੋਂ ਬਿਨਾਂ ਸਾਨੂੰ ਕਿਸੇ ਗਲ ਦੀ ਰਾਈ ਭਰ ਭੀ ਓਟ ਨਹੀਂ । ਸਾਡੇ ਕੋਲ ਪਰਤੱਖ ਪ੍ਰਮਾਣ ਹੀ ਹੈ।

4 ਸਿਵ ਰੂਪੀ...ਚਲਾਈ—ਸਾਡੀ ਓਟ ਇਕ ਕਲਿਆਨਕਾਰੀ (ਸ਼ਿਵ ਰੂਪ) ਕਰਤਾ ਪੁਰਖ ਹੀ ਹੈ, ਧਰਤੀ ਹਿਲ ਜਾਏ ਪਰ ਸਾਡੀ ਓਟ ਨਹੀਂ ਹਿਲਦੀ। ਤੁਸੀਂ ਜੋ ਸਿੱਧੀਆਂ ਕਰਾਮਾਤਾਂ ਦੇਣ ਵਾਲੇ ਸ਼ਿਵ ਜੀ ਦੀ ਓਟ ਲੈਂਦੇ ਹੋ ਉਹ ਸਾਡੀ ਓਟ ਨਹੀਂ।

ਸਿਧ ਤੰਤ੍ਰ ਮੰਤ੍ਰਿ ਕਰਿ ਝੜਿ ਪਏ ਸ਼ਬਦਿ ਗੁਰੂ ਕੇ ਕਲਾ ਛਪਾਈ ।
ਦਦੇ[1] ਦਾਤਾ ਗੁਰੂ ਹੈ ਕਕੇ ਕੀਮਤ ਕਿਨੈ ਨ ਪਾਈ ।
ਸੋ ਦੀਨ ਨਾਨਕ ਸਤਿਗੁਰ ਸਰਣਾਈ ॥ ੪੨ ॥ [ਵਾਰ ੧

ਗੁਰੂ ਜੀ ਨੇ ਫਿਰ ਕਹਿਆ ਕਿ ਜੋ ਦੋ ਦਾਤਾਂ—ਨਾਮ ਤੇ ਗਰੀਬੀ ਅਕਾਲ ਪੁਰਖ ਦੇ ਦਰਬਾਰ ਤੋਂ ਸਾਨੂੰ ਮਿਲੀਆਂ ਹਨ, ਉਨ੍ਹਾਂ ਦੇ ਸਾਹਮਣੇ ਵੱਡੀਆਂ-ਵੱਡੀਆਂ ਕਰਾਮਾਤਾਂ ਨੂੰ ਅਸੀਂ ਤੁਛ ਸਮਝਦੇ ਹਾਂ ।

ਬਾਬਾ ਬੋਲੇ ਨਾਥ ਜੀ ! ਸਬਦੁ ਸੁਨਹੁ ਸਚੁ ਮੁਖਹੁ ਅਲਾਈ ।
ਬਾਝਹੁ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂਤੇ ਨਾਹੀ ।
ਬਸਤਰਿ ਪਹਿਰੋ ਅਗਨਿ ਕੈ ਬਰਫ ਹਿਮਾਲੇ ਮੰਦਰੁ ਛਾਈ[2] ।
ਕਰੋ ਰਸੋਈ ਸਾਰ[3] ਦੀ ਸਗਲੀ ਧਰਮੀ ਨਥਿ ਚਲਾਈ।
ਏਵਡੁ ਕਰੀ ਵਿਥਾਰ ਕਉ ਸਗਲੀ ਧਰਤੀ ਹਕੀ ਜਾਈ ।
ਤੋਲੀ ਧਰਤਿ ਅਕਾਸਿ ਦੁਇ ਪਿਛੇ ਛਾਬੇ ਟੰਕੁ ਚੜ੍ਹਾਈ[4] ।
ਏਹ ਬਲੁ ਰਖਾ ਆਪਿ ਵਿਚਿ ਜਿਸੁ ਆਖਾ ਤਿਸੁ ਪਾਰਿ ਕਰਾਈ ।
ਸਤਿਨਾਮੁ ਬਿਨੁ ਬਾਦਰਿ ਛਾਈ ॥ ੪੩ ॥ [ਵਾਰ ੧

ਜਦ ਕਰਾਮਾਤ ਬਾਬਤ ਗੁਰੂ ਜੀ ਲੋਕਾਂ ਨੂੰ ਨਿਰ-ਸੰਦੇਹ ਕਰ ਚੁੱਕੇ ਤਾਂ ਮੁਲਤਾਨ ਵੱਲ ਤੁਰੇ। ਫ਼ਕੀਰਾਂ ਦਾ ਖ਼ਿਆਲ ਸੀ ਕਿ ਇਹ ਕੋਈ ਆਪਣਾ ਨਵਾਂ ਮਤ ਚਲਾਏਗਾ। ਇਸ ਲਈ ਮੁਲਤਾਨ ਫ਼ਕੀਰ ਦੁੱਧ ਦਾ ਕਟੋਰਾ ਅਗੋਂ ਭਰ ਕੇ ਮਿਲੇ। ਇਸ ਦਾ ਭਾਵ ਦੂਹਰਾ ਸੀ। ਇਕ ਤਾਂ ਇਹ ਕਿ ਮੁਲਤਾਨ ਅੱਗੇ ਹੀ ਪੀਰਾਂ ਨਾਲ ਪੁਰ ਹੈ, ਤੇਰੀ ਥਾਉਂ ਨਹੀਂ, ਦੂਜਾ ਇਹ ਕਿ ਦੁਨੀਆਂ ਵਿਚ ਮਤ ਮਤਾਂਤਰ ਅੱਗੇ ਬਹੁਤ ਹਨ, ਤੇਰੇ ਨਵੇਂ ਮਤ ਲਈ ਹੋਰ ਕਿਥੇ ਥਾਉਂ ਹੈ ? ਗੁਰੂ ਜੀ ਨੇ ਇਕ ਚੰਬੇਲੀ ਦਾ ਫੁਲ ਕੱਛ ਵਿਚੋਂ ਕੱਢ ਕੇ ਕਟੋਰੇ ਪੁਰ ਰੱਖ ਦਿਤਾ ਤੇ ਦੱਸਿਆ ਕਿ ਭਰੇ ਕਟੋਰੇ ਵਿਚ ਅਜੇ ਸਿਮਟਾਓ ਹੋ ਸਕਦਾ ਹੈ, ਮੈਂ ਝਗੜ ਕੇ ਕਿਸੇ ਨੂੰ ਬਾਹਰ ਕੱਢਣ ਨਹੀਂ ਆਇਆ, ਮੇਰੇ ਅਸੂਲਾਂ ਦੀ ਉਤਮਤਾ ਆਪੇ ਹੀ ਦੱਸ ਦੇਵੇਗੀ ਕਿ ਮੇਰੀ ਪਦਵੀ ਕਿਹੜੀ ਹੈ। ਨਾਲੇ ਮੈਂ ਕੋਈ ਨਵੀਂ ਵਾੜ ਦੇਣ ਨਹੀਂ ਆਇਆ। ਸਾਰੇ ਮਨੁੱਖ ਵੱਖੋ-ਵੱਖ ਮਤਾਂ ਵਿਚ ਠੇਡੇ ਖਾ ਰਹੇ ਹਨ ਤੇ ਮਨੁੱਖ ਨੂੰ ਮਨੁੱਖ ਨਾਲੋਂ ਅਡ ਕਰ ਰਹੇ ਹਨ। ਸਾਰਿਆਂ ਵਿਚ ਜੋ ਉਤਮ ਮਨੁੱਖ ਹੋਣਗੇ, ਉਹ ਮੇਰੀ ਗੱਲ ਨੂੰ ਮੰਨਣਗੇ ਤੇ ਮਨੁੱਖ-ਮਨੁੱਖ ਦਾ ਭੇਦ ਦੂਰ ਕਰਕੇ ਆਪਸ ਵਿਚ ਮਿਲਣਗੇ। ਮੇਰਾ

---

1 ਦੱਦੇ ਕੱਕੈ ਇਹ ਦੋਵੇਂ ਸ਼ਬਦ ਪਦ ਪੂਰਤੀ ਲਈ ਹਨ, ਅਰਥ ਕੁਝ ਨਹੀਂ।

2 ਛਾਈ—ਬਣਾਵਾਂ।

3 ਸਾਰ—ਲੋਹਾ।

4 ਟੰਕ—ਚਾਰ ਮਾਸੇ।
ਗੁਰਵਾਕ—"ਪਹਿਰਾਂ ਅਗਨਿ ਹਿਵੈ ਘਰੁ ਬਾਧਾ ਭੋਜਨ ਸਾਰੁ ਕਰਾਈ। ਸਗਲੇ ਦੁਖ ਪਾਨੀ ਕਰਿ ਪੀਵਾ ਧਰਤੀ ਹਾਕ ਚਲਾਈ । ਧਰਿ ਤਾਰਾਜੀ ਅੰਬਰ ਤੋਲੀ ਪਿਛੈ ਟੰਕ ਚੜ੍ਹਾਈ । ਏ ਵਡ ਵਧਾ ਮਾਵਾ ਨਾਹੀਂ ਸਭਸੈ ਨਥਿ ਚਲਾਈ । ਏਤਾ ਤਾਣ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ । ਜੇ ਵਡੁ ਸਾਹਿਬ ਤੇ ਵਡੁ ਦਾਤੀ ਦੇ ਦੇ ਕਰੇ ਰਜਾਈ । ਨਾਨਕੁ ਨਦਰ ਕਰੇ ਜਿਸ ਊਪਰਿ ਸਚਿ ਨਾਮਿ ਵਡਿਆਈ।"
[ਸਲੋਕ ਮ: ੧ ਵਾਰ ਮਾਝ ਮ: ੧]

ਮਤ ਕਟੋਰੇ ਵਿਚ ਥਾਂ ਬਣਾਉਣੀ ਨਹੀਂ, ਭਰੇ ਕਟੋਰੇ ਦੇ ਉਤੇ ਤਰ ਕੇ ਦੁਨੀਆਂ ਨੂੰ ਸੁਗੰਧੀ ਦੇਣੀ ਹੈ।

ਬਾਬੇ ਕੀਤੀ ਸਿਧਿ ਗੋਸਟਿ ਸਬਦਿ ਸਾਂਤਿ ਸਿਧੀ ਵਿਚਿ ਆਈ ।
ਜਿਣਿ ਮੇਲਾ ਸਿਵਰਾਤਿ ਦਾ ਖਟ ਦਰਸਨ ਆਦੇਸਿ ਕਰਾਈ ।
ਸਿਧਿ ਬੋਲਨਿ ਸੁਭ ਬਚਨਿ ਧਨੁ ਨਾਨਕ ਤੇਰੀ ਵਡੀ ਕਮਾਈ ।
ਵਡਾ ਪੁਰਖੁ ਪ੍ਰਗਟਿਆ ਕਲਿਜੁਗਿ ਅੰਦਰਿ ਜੋਤਿ ਜਗਾਈ ।
ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ ਜਾਈ ।
ਅਗੋ ਪੀਰ ਮੁਲਤਾਨ ਦੇ ਦੁਧਿ ਕਟੋਰਾ ਭਰਿ ਲੈ ਆਈ ।
ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧ ਵਿਚ ਮਿਲਾਈ ।
ਜਿਉ ਸਾਗਰ ਵਿਚਿ ਗੰਗ ਸਮਾਈ[1] ॥ ੪੪ ॥ [ਵਾਰ ੧

ਹੁਣ ਅੱਗੇ ਇਨ੍ਹਾਂ ਅਸੂਲਾਂ ਦਾ ਵਿਸਥਾਰ ਨਾਲ ਜ਼ਿਕਰ ਕੀਤਾ ਜਾਂਦਾ ਹੈ।

1 ਜਿਉਂ...ਸਮਾਈ—ਜਿਸ ਤਰ੍ਹਾਂ ਸਮੁੰਦਰ ਵਿਚ ਸਮਾਉਣ ਲਈ ਗੰਗਾ ਨੂੰ ਕੋਈ ਨਵੀਂ ਥਾਂ ਵਿਹਲੀ ਨਹੀਂ ਕਰਾਉਣੀ ਪੈਂਦੀ, ਵਿਚੋਂ ਹੀ ਮਿਲ ਜਾਂਦੀ ਹੈ।

# ਜੋਤਿ ਇਕ ਹੈ

"ਸਾਰੇ ਮਨੁੱਖ ਅਸਲ ਵਿਚ ਇਕੋ ਜੇਹੇ ਹਨ।" ਇਹ ਸਿੱਖ ਮਤ ਦਾ ਪਹਿਲਾ ਅਸੂਲ ਹੈ। ਕੋਈ ਵੱਡਾ ਛੋਟਾ ਨਹੀਂ। ਪਰ ਇਸ ਵਿਚ ਪ੍ਰਛ ਉਠਦੀ ਹੈ, ਜੇ ਸਾਰੇ ਇਕੋ ਜੇਹੇ ਹਨ ਤਾਂ ਮਨੁੱਖਾਂ ਦੇ ਗੁਣਾਂ ਵਿਚ ਭਿੰਨਤਾ ਕਿਉਂ ਹੈ ? ਕੋਈ ਸਿਆਣਾ ਹੈ ਕੋਈ ਮੂਰਖ, ਕੋਈ ਭਲਾ ਹੈ ਕੋਈ ਬੁਰਾ। ਭਾਈ ਸਾਹਿਬ ਦੱਸਦੇ ਹਨ ਕਿ ਗੁਣ ਸੰਗਤ ਕਰਕੇ ਪੈਦਾ ਹੋ ਜਾਂਦੇ ਹਨ। ਸ੍ਵਾਂਤਿ ਨਛੱਤ੍ਰ ਦੀ ਬੂੰਦ ਇਕੋ ਜੇਹੀ ਵੱਖ-ਵੱਖ ਥਾਂ ਡਿਗ ਕੇ ਅੱਡ-ਅੱਡ ਰੂਪ ਧਾਰਨ ਕਰਦੀ ਹੈ। ਜੋਤਿ ਸਭ ਦੀ ਇਕ ਹੈ। ਸੰਗਤ ਕਰਕੇ ਅੱਡ-ਅੱਡ ਗੁਣ ਭਾਸ ਰਹੇ ਹਨ।

**ਸਮਸਰਿ[1] ਵਰਸੈ ਸ੍ਵਾਂਤ ਬੂੰਦ ਜਿਉ ਸਭਨੀ ਥਾਈ ।**
**ਜਲ ਅੰਦਰਿ ਜਲੁ ਹੋਇ ਮਿਲੈ[2] ਧਰਤੀ ਬਹੁ ਭਾਈ ।**
**ਕਿਰਖ ਬਿਰਖ ਰਸ ਕਸ ਘਣੇ ਫਲੁ ਫੁਲੁ ਸੁਹਾਈ ।**
**ਕੇਲੇ ਵਿਚਿ ਕਪੂਰੁ ਹੋਇ ਸੀਤਲੁ ਸੁਖਦਾਈ ।**
**ਮੋਤੀ ਹੋਵੈ ਸਿਪ ਮੁਹਿ ਬਹੁ ਮੋਲ ਮੁਲਾਈ ।**
**ਬਿਸੀਅਰ[3] ਦੇ ਮੁਹਿ ਕਾਲਕੂਟ[4] ਚਿਤਵੇ ਬੁਰਿਆਈ ।**
**ਆਪੇ ਆਪਿ ਵਰਤਦਾ ਸਤਸੰਗਿ ਸੁਭਾਈ ।। ੫ ।।** [ਵਾਰ ੨

ਫਿਰ ਉਸੇ ਗੱਲ ਦੀ ਪਕਿਆਈ ਵਿਚ ਇਕ ਹੋਰ ਉਦਾਹਰਣ ਦਿੰਦੇ ਹਨ ।

**ਸੋਈ ਤਾਂਬਾ ਰੰਗ[5] ਸੰਗਿ ਜਿਉ ਕੈਹਾ[6] ਹੋਈ ।**
**ਸੋਈ ਤਾਂਬਾ ਜਸਤ ਮਿਲਿ ਪਿਤਲ ਅਵਲੋਈ[7] ।**
**ਸੋਈ ਸੀਸੇ[8] ਸੰਗਤੀ ਭੰਗਾਰ[9] ਭੁਲੋਈ[10] ।**

---

1 ਸਮਸਰਿ—ਇਕੋ ਜੇਹੀ
2 ਮਿਲੈ ਧਰਤੀ............ਸੁਹਾਈ—ਓਹੋ ਹੀ ਬੂੰਦ ਧਰਤੀ ਵਿਚ ਮਿਲ ਕੇ (ਬਹੁ ਭਾਈ) ਕਈ ਪਰਕਾਰ ਦੀ (ਕਿਰਖ) ਖੇਤੀ, ਬਿਛ, ਰਸ ਕਸ (ਪੈਦਾ ਕਰਦੀ ਹੈ) ਤੇ ਬਾਹਲੇ ਫਲਾਂ ਤੇ ਫੁਲਾਂ ਨੂੰ ਸੋਹਣਾ ਬਣਾਉਂਦੀ ਹੈ।
3 ਬਿਸੀਅਰ—ਸੱਪ !
4 ਕਾਲਕੂਟ—ਵਿੱਖ !
5 ਰੰਗ—ਕਲੀ !
6 ਕੈਹਾ—ਇਸ ਨੂੰ ਕਾਂਸੀ ਭੀ ਆਖਦੇ ਹਨ।
7 ਅਵਿਲੋਈ—ਦਿੱਸਦਾ ਹੈ।
8 ਸੀਸੇ—ਸਿੱਕਾ।
9 ਭੰਗਾਰ—ਭਰਥ, ਇਕ ਧਾਤ ਦਾ ਨਾਉਂ ਹੈ।
10 ਭੁਲੋਈ—ਸੁੰਦਰ।

ਤਾਂਬਾ ਪਾਰਸਿ ਪਰਸਿਆ ਹੋਇ ਕੰਚਨ ਸੋਈ ।
ਸੋਈ ਤਾਂਬਾ ਭਸਮ ਹੋਇ ਅਉਖਧ ਕਰਿ ਭੇਈ[1] ।
ਆਪੇ ਆਪਿ ਵਰਤਦਾ ਸੰਗਤਿ[2] ਗੁਣ ਗੋਈ ॥ ੬ ॥

ਫਿਰ ਪੁੱਛ ਉਠਦੀ ਹੈ ਕਿ ਇਹ ਬੁਰਾਈ ਕਿਥੋਂ ਆ ਗਈ ਤੇ ਪੁਰਸ਼ ਉਧਰ ਕਿਉਂ ਜਾਂਦਾ ਹੈ ? ਭਾਈ ਜੀ ਕਹਿੰਦੇ ਹਨ, ਇਸ ਦਾ ਮੁੱਢ ਦੱਸਣਾ ਔਖਾ ਹੈ। ਸਮੁੰਦਰ ਮੰਥਨ ਕਰਕੇ ਹੀ ਵਿੱਖ ਨਿਕਲੀ ਸੀ ਤੇ ਉਹਦੇ ਵਿਚੋਂ ਹੀ ਅੰਮ੍ਰਿਤ ਨਿਕਲਿਆ ਸੀ। ਗੁਰੂ ਵਾਕ ਭੀ ਹੈ–"ਮਾਇਆ ਮੋਹਿ ਮੇਰੇ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ"। ਪੁਰਸ਼ ਬੁਰਾਈ ਦੀ ਤਰਫ ਕਿਉਂ ਜਾਂਦਾ ਹੈ ? ਇਹਦੀ ਭੀ ਯੁਕਤੀ ਕੋਈ ਨਹੀਂ ਸੁਝਦੀ, ਪਰ ਇੰਨੀ ਗੱਲ ਸੰਸਾਰ ਵਿਚ ਦੇਖੀਂਦੀ ਹੈ ਕਿ ਕਈਆਂ ਨੇ ਸੱਪ ਵਾਂਗ ਵਿੱਖ ਨੂੰ ਮੂੰਹ ਵਿਚ ਰਖ ਲਇਆ ਹੈ ਤੇ ਕਈਆਂ ਨੇ ਗਰੜ ਵਤ ਅੰਮ੍ਰਿਤ ਨੂੰ। ਆਮ ਗੱਲ ਮਸ਼ਹੂਰ ਹੈ ਕਿ ਗਰੜ ਦੇ ਮੂੰਹ ਵਿਚ ਅੰਮ੍ਰਿਤ ਹੁੰਦਾ ਹੈ, ਤਾਹੀਓਂ ਹੀ ਉਹ ਸੱਪ ਨੂੰ ਖਾ ਜਾਂਦਾ ਹੈ। ਜਿਹੜੇ ਭਲੇ ਹਨ, ਉਹ ਸੰਸਾਰ ਵਿਚ ਕੋਇਲ ਵਤ ਚੰਗੇ ਲਗਦੇ ਹਨ, ਦੂਜਿਆਂ ਤੋਂ ਕਾਉਂ ਵਤ ਲੋਕੀ ਘ੍ਰਿਣਾ ਕਰਦੇ ਹਨ। ਭਲਿਆਂ ਦਾ ਸੁਭਾਵ ਪਰਉਪਕਾਰ ਦਾ ਹੈ ਤੇ ਬੁਰੇ ਵਿਕਾਰਾਂ (ਪਾਪਾਂ) ਵਿਚ ਲੱਗੇ ਹੋਏ ਹਨ। ਸੰਸਾਰ ਵਿਚ ਭਲੇ ਨੂੰ ਆਪ ਭੀ ਸੁੱਖ, ਮਨ ਦੀ ਸ਼ਾਂਤੀ ਤੇ ਲੋਕਾਂ ਨੂੰ ਭੀ ਸੁੱਖ ਹੈ। ਬੁਰਾ ਆਪ ਦੁੱਖੀ, ਮਨ ਵਿਚ ਖਿੱਝਦਾ ਤੇ ਲੋਕਾਂ ਨੂੰ ਭੀ ਦੁੱਖੀ ਕਰਦਾ ਹੈ। ਇਸ ਲਈ ਮੋਹ ਵਿਚ ਫਸ ਕੇ ਬੁਰੇ ਪਾਸੇ ਜਾਣਾ ਠੀਕ ਨਹੀਂ ।

ਸਾਇਰ[3] ਵਿਚਹੁ ਨਿਕਲੇ ਕਾਲਕੂਟੁ ਤੈ ਅੰਮ੍ਰਿਤ ਵਾਣੀ ।
ਉਤ ਖਾਧੇ ਮਰਿ ਮੁਕੀਐ ਉਤ ਖਾਧੈ ਹੁਇ ਅਮਰੁ ਪਰਾਣੀ ।
ਵਿਸੁ ਵਸੈ ਮੂੰਹਿ ਸਪ ਦੈ ਗਰੜ ਦੁਗਾਰਿ[4] ਅਮਿਓ[5] ਰਸ ਜਾਣੀ ।
ਕਾਉ ਨ ਭਾਵੈ ਬੋਲਿਆ ਕੋਇਲ ਬੋਲੀ ਸਭਨਾ ਭਾਣੀ।
ਬੁਰ ਬੋਲ ਨ ਸੁਖਾਵਈ ਮਿਠ ਬੋਲਾ ਜਗਿ[6] ਮਿਤੁ ਵਿਡਾਣੀ ।
ਬੁਰਾ ਭਲਾ ਸੈਸਾਰ ਵਿਚ ਪਰਉਪਕਾਰ ਵਿਕਾਰ ਨਿਸਾਣੀ।
ਗੁਣ ਅਵਗੁਣ ਗਤਿ ਆਖਿ ਵਖਾਣੀ ॥ ੧ ॥ [ਵਾਰ ੩੧

ਕਈਆਂ ਸੱਜਨਾਂ ਦੇ ਦਿਲ ਵਿਚ ਇਹ ਪ੍ਰਸ਼ਨ ਉਠੇਗਾ ਕਿ ਫਿਰ ਭਾਈ ਜੀ ਨੇ ਸੰਸਾ ਹਲ ਤਾਂ ਕੋਈ ਭੀ ਨਾ ਕੀਤਾ। ਬੇਨਤੀ ਹੈ ਕਿ ਅੱਜ ਤੱਕ ਮਨੁੱਖ ਦੀ ਅਕਲ ਨੂੰ ਇਹ ਪਤਾ ਨਹੀਂ ਲੱਗ ਸਕਿਆ ਕਿ ਬੁਰਾਈ ਕਿਥੋਂ ਆ ਗਈ? ਕਈਆਂ ਨੇ ਰੱਬ ਨਾਲ ਇਕ ਸ਼ੈਤਾਨ ਮੰਨਿਆ, ਪਰ ਉਹਦੇ ਵਿਚ ਇਹ ਦੋਸ਼ ਆ ਗਇਆ ਕਿ ਫਿਰ ਰੱਬ ਦੋ ਹੋ ਗਏ। ਸਾਡੇ ਬਜ਼ੁਰਗਾਂ ਨੇ ਅਖ਼ੀਰ ਇਹ ਮੰਨਿਆ ਕਿ ਅਗਿਆਨ ਮਾਇਆ ਤੋਂ ਉਤਪੰਨ ਹੁੰਦਾ ਹੈ ਪਰ ਜਿਸ ਵੇਲੇ ਇਹ ਪੁੱਛਿਆ

---

1 ਭੇਈ–ਖਾਂਦੇ ਹਨ।
2 ਸੰਗਤਿ ਗੁਣ ਗੋਈ–ਸੰਗਤ ਦੇ ਹੀ ਗੁਣ ਮਨੁੱਖ ਵਿਚ ਵਸੇ ਕਹੇ ਜਾਂਦੇ ਹਨ।
3 ਸਾਇਰ–ਸਮੁੰਦਰ ।
4 ਦੁਗਾਰਿ–ਮੂੰਹ।
5 ਅਮਿਓ ਰਸ–ਅੰਮ੍ਰਿਤ ।
6 ਜਗਿ ਮਿਤੁ ਵਿਡਾਣੀ–ਸਾਰੇ ਜਗਤ ਦਾ ਮਿੱਤਰ ਹੈ, ਇਹ ਅਸਚਰਜ ਹੈ।

ਗਇਆ ਕਿ ਮਾਇਆ ਕੀ ਹੈ ਤਾਂ ਉਤਰ ਦਿੱਤਾ ਕਿ ਮਾਇਆ ਦਾ ਸਰੂਪ ਕਥਨ ਵਿਚ ਨਹੀਂ ਆ ਸਕਦਾ। ਸਿੱਟਾ ਇਹ ਹੀ ਨਿਕਲਦਾ ਹੈ ਕਿ ਦੋ ਗੱਲਾਂ ਸੰਸਾਰ ਵਿਚ ਹਨ-ਇਕ ਭਲਾਈ ਤੇ ਦੂਜੀ ਬੁਰਾਈ। ਇਕ ਦੇ ਤਿਆਗ ਤੋਂ ਦੂਜੀ ਦੇ ਗ੍ਰਹਣ ਕਰਨ ਵਿਚ ਸੁੱਖ ਹੈ। ਇਸ ਨੂੰ ਪਰਤੱਖ ਪਰਤਾ ਕੇ ਦੇਖ ਲਵੋ। ਸੱਪ ਸਿਰ ਤੇ ਬੈਠਾ ਹੈ। ਜੇ ਇਹ ਸਮਝ ਨਹੀਂ ਆਉਂਦੀ ਕਿ ਇਹ ਕਿਥੋਂ ਆਇਆ ਹੈ ਤੇ ਕਿਧਰ ਜਾਏਗਾ ਤਾਂ ਭੀ ਇੰਨੀ ਸਮਝ ਤਾਂ ਹਰ ਇਕ ਨੂੰ ਹੈ, ਭਈ ਜੇ ਇਹਨੇ ਡੰਗ ਮਾਰਿਆ ਤਾਂ ਮਰ ਜਾਵਾਂਗੇ। ਸੋਚਾਂ-ਸੋਚਾਂ ਵਿਚ ਉਹਨੂੰ ਡੰਗ ਤਾਂ ਨਾ ਮਾਰਨ ਦਿਓ । ਬਸ, ਭਾਈ ਜੀ ਇਹੀ ਕਹਿੰਦੇ ਹਨ ਭਈ ਬੁਰਾਈ ਵੱਲ ਜਾ ਕੇ ਦੁੱਖ ਹੈ, ਦੁੱਖ ਤੋਂ ਬਚੋ। ਪਿਛੇ ਗੁਣਾਂ ਤੇ ਔਗੁਣਾਂ ਦੀ ਗਤੀ ਦੱਸੀ ਹੈ। ਹੁਣ ਦੱਸਦੇ ਹਨ ਕਿ ਸਾਧਾਂ ਦੀ ਸੰਗਤ ਕਰਕੇ ਗੁਣ ਤੇ ਅਸਾਧਾਂ ਦੀ ਸੰਗਤ ਕਰਕੇ ਔਗੁਣ ਉਤਪੰਨ ਹੁੰਦੇ ਹਨ। ਇਹ ਗੱਲ ਵੀ ਪਰਤਾਵੇ ਦੀ ਹੈ, ਨਿਰੀ ਉਕਤੀ ਨਹੀਂ ।

**ਸਤੁ ਸੰਤੋਖੁ ਦਇਆ ਧਰਮੁ ਅਰਥ ਸੁਗਰਥੁ[1] ਸਾਧ ਸੰਗਿ ਆਵੈ ।**
**ਕਾਮੁ ਕਰੋਧੁ ਅਸਾਧ ਸੰਗਿ ਲੋਭੁ ਮੋਹੁ ਅਹੰਕਾਰੁ ਮਚਾਵੈ।**
**ਦੁਕ੍ਰਿਤੁ ਸੁਕ੍ਰਿਤੁ ਕਰਮ ਕਰਿ ਬੁਰਾ ਭਲਾ ਹੁਇ ਨਾਉ ਧਰਾਵੈ।**
**ਗੋਰਸੁ[2] ਗਾਈ ਖਾਇ ਖੜੁ ਇਕ ਇਕੁ ਜਣਦੀ ਵਗੁ ਵਧਾਵੈ ।**
**ਦੁਧਿ ਪੀਤੈ ਵਿਹੁ ਦੇਇ ਸਪ ਜਣਿ ਜਣਿ ਬਹਲੇ ਬਚੇ ਖਾਵੈ।**
**ਸੰਗ[3] ਸੁਭਾਉ ਅਸਾਧ ਸਾਧ ਪਾਪੁ ਪੁੰਨੁ ਦੁਖੁ ਸੁਖੁ ਫਲੁ ਪਾਵੈ।**
**ਪਰਉਪਕਾਰ ਵਿਕਾਰ ਕਮਾਵੈ ॥੧੩॥** [ਵਾਰ ੩੧

ਹੁਣ ਭਾਈ ਸਾਹਿਬ ਇਹ ਦੱਸ ਕੇ ਕਿ ਸੰਗਤ ਨਾਲ ਪਾਪ ਤੇ ਪੁੰਨ ਸੁਭਾਉ ਵਿਚ ਆ ਜਾਂਦੇ ਹਨ, ਇਹ ਪਰਗਟ ਕਰਦੇ ਹਨ ਕਿ ਭਾਵੇਂ ਇਹ ਤਾਂ ਪਤਾ ਨਹੀਂ ਲਗਦਾ ਕਿ ਬੁਰਾਈ ਆਈ ਕਿਥੋਂ, ਪਰ ਇਹਨੂੰ ਨਾਸ਼ ਕਰਨ ਦਾ ਵਲ ਪਤਾ ਹੈ। ਗੁਰਵਾਕ ਹੈ-"ਮਨ ਅਪੁਨੇ ਤੇ ਬੁਰਾ ਮਿਟਾਨਾ। ਪੇਖੈ ਸਗਲ ਸ੍ਰਿਸਟਿ ਸਾਜਨਾ।" ਆਪ ਕਹਿੰਦੇ ਹਨ ਕਿ ਬੁਰਾਈ ਦੀ ਹਸਤੀ ਸਾਡੇ ਆਪਣੇ ਅੰਦਰ ਹੀ ਹੈ। ਅੰਦਰੋਂ ਜੜ੍ਹ ਪੁਟ ਦਿਓ ਕਿਤੇ ਬੁਰਾਈ ਰਹੇਗੀ ਹੀ ਨਹੀਂ ।

**ਆਪਿ ਭਲਾ ਸਭੁ ਜਗੁ ਭਲਾ ਭਲਾ ਸਭਨਾ ਕਰਿ ਦੇਖੈ।**
**ਆਪਿ ਬੁਰਾ ਸਭੁ ਜਗੁ ਬੁਰਾ ਸਭ ਕੋ ਬੁਰਾ ਬੁਰੇ ਦੇ ਲੇਖੈ।**
**ਕਿਸਨੁ ਸਹਾਈ ਪਾਂਡਵਾ ਭਾਇ ਭਗਤਿ ਕਰਤੂਤਿ ਵਿਸੇਖੈ[4]।**
**ਵੈਰ ਭਾਉ ਚਿਤਿ ਕੈਰਵਾ ਗਣਤੀ ਗਣਨਿ ਅੰਦਰਿ ਕਾਲੇਖੈ[5]।**
**ਭਲਾ[6] ਬੁਰਾ ਪਰਵੰਨਿਆ ਭਾਲਣ ਗਏ ਨ ਦਿੱਸਟਿ ਸਰੇਖੈ।**

---

1 ਅਰਥ ਸੁਗਰਥੁ—ਸ੍ਰੇਸ਼ਟ ਗ੍ਰੰਥਾਂ ਦੇ ਅਰਥ ਦੀ, ਅਸਲੀ ਸਮਝ।

2 ਗੋਰਸ—ਦੁੱਧ, ਇਹ ਪਰਉਪਕਾਰੀ ਦਾ ਦ੍ਰਿਸ਼ਟਾਂਤ ਹੈ। ਥੋੜ੍ਹੀ ਸੇਵਾ ਲੋਕਾਂ ਪਾਸੋਂ ਕਰਾਣੀ ਤੇ ਬਹੁਤੀ ਕਰਨੀ।

3 ਸੰਗ ਸੁਭਾਉ ਅਸਾਧ—ਭੈੜੀ ਸੰਗਤ ਨਾਲ ਆਦਮੀ ਪਾਪੀ ਹੋ ਜਾਂਦਾ ਹੈ।

4 ਵਿਸੇਖੈ—ਵਿਸ਼ੇਸ਼ ਹੋਣ ਕਰਕੇ, ਕ੍ਰਿਸ਼ਨ ਭਲੇ ਪੁਰਖਾਂ ਦਾ ਸਹਾਈ ਹੋਇਆ ਕਿਉਂ ਜੁ ਆਪ ਭਲੇ ਸਨ।

5 ਕਾਲੇਖੇ—ਕਾਲਖ, ਪਾਪ ਵਿਚ ਜਾਂ ਕਾਲੇਖੈ—ਕੁਲੇਖੇ ਵਿਚ, ਭੈੜੇ ਲੇਖੇ ਵਿਚ (ਗਣਤੀ ਗਣਨਿ) ਨਿੰਦਾ ਕਰਦੇ ਸਨ।

6 ਭਲਾ ਬੁਰਾ...ਨ ਦੇਖੈ—(ਪਰਵੰਨਿਆ) ਮੰਨੇ ਪਰਮੰਨੇ ਰਾਜੇ ਦੋ ਬੁਰਾ ਤੇ ਭਲਾ ਭਾਲਣ ਗਏ, ਪਰ ਉਨ੍ਹਾਂ ਦੀ ਦ੍ਰਿਸ਼ਟੀ (ਸਰੇਖੈ-ਸਾਰਖੀ) ਇਕੋ ਜੇਹੀ ਨਹੀਂ ਸੀ। ਸਿੱਟਾ ਕੀ ਨਿਕਲਿਆ ਕਿ ਜੁਧਿਸ਼ਟਰ ਨੂੰ ਕੋਈ ਬੁਰਾ ਨਾ ਦਿੱਸੇ ਤੇ ਦੁਰਜੋਧਨ ਨੂੰ ਕੋਈ ਭਲਾ ਨਾ ਦਿੱਸੇ।

ਬੁਰਾ ਨ ਕੋਈ ਜੁਧਿਸਟਰੇ ਦੁਰਜੋਧਨ ਕੋ ਭਲਾ ਨ ਦੇਖੈ।
ਕਰਵੈ[1] ਹੋਇ ਸੁ ਟੋਟੀ ਰੇਖੈ॥੪॥ [ਵਾਰ ੩੧

ਮਨ ਸਾਫ਼ ਹੋਣ ਨਾਲ ਬੁਰਾਈ ਉਡ ਜਾਂਦੀ ਹੈ, ਜਿਕੂੰ

ਜਿਉਕਰਿ ਨਿਰਮਲ ਆਰਸੀ ਸਭਾ[2] ਸੁਧ ਸਭ ਕੋਈ ਦੇਖੈ।
ਗੋਰਾ ਗੋਰੇ ਦਿੱਸਦਾ ਕਾਲਾ ਕਾਲੇ ਵੰਨੁ[3] ਵਿਸੇਖੈ।
ਹਸਿ ਹਸਿ ਦੇਖੈ ਹਸਤ ਮੁਖ ਰੋਂਦਾ ਰੋਵਣਹਾਰੁ ਸੁਲੇਖੈ।
ਲੇਪੁ[4] ਨ ਲਾਗੈ ਆਰਸੀ ਛਿਅ ਦਰਸਨੁ ਦਿੱਸਨਿ ਬਹੁ ਭੇਖੈ।
ਦੁਰਮਤਿ[5] ਦੂਜਾ ਭਾਉ ਹੈ ਵੈਰੁ ਵਿਰੋਧੁ ਕਰੋਧ ਕੁਲੇਖੈ।
ਗੁਰਮਤਿ ਨਿਰਮਲੁ ਨਿਰਮਲਾ ਸਮਦਰਸੀ ਸਮਦਰਸ ਸਰੇਖੈ।
ਭਲਾ ਬੁਰਾ ਹੋਇ ਰੂਪੁ ਨ ਰੇਖੈ॥ ੬ ॥ [ਵਾਰ ੩੧

ਫਿਰ ਪੁੱਛ ਉਠਦੀ ਹੈ ਕਿ ਜੇ ਭਲਾਈ ਬੁਰਾਈ ਦੀ ਅਸਲੀਅਤ ਇਹ ਹੈ ਤਾਂ ਫਿਰ ਨਰਕ ਸੁਰਗ ਕੀ ਹੋਏ ? ਭਾਈ ਜੀ ਕਹਿੰਦੇ ਹਨ ਕਿ ਧਰਮ ਰਾਜ ਸੂਰਜ ਦਾ ਪੁਤਰ ਕਹਿਆ ਜਾਂਦਾ ਹੈ ਤੇ ਇਕੋ ਹੀ ਹੈ। ਉਹਦਾ ਸੁਭਾ ਨਹੀਂ ਬਦਲਦਾ, ਧਰਮੀ ਉਹਨੂੰ ਧਰਮ ਰਾਇ, ਸਦਾ ਸੁੱਖ ਦੇਣ ਵਾਲਾ ਜਾਣਦੇ ਹਨ, ਤੇ ਪਾਪੀ ਉਹਨੂੰ ਜਮ ਰੂਪ ਸਮਝਦੇ ਹਨ। ਵੈਰੀ ਉਸ ਸ਼ੀਸ਼ੇ ਵਿਚ ਵੈਰ ਦ੍ਰਿਸ਼ਟੀ ਕਰਦੇ ਹਨ, ਅੱਗੋਂ ਭੀ ਵੈਰ ਹੀ ਨਜ਼ਰ ਆਉਂਦਾ ਹੈ। ਮਿੱਤਰ ਪਿਆਰ ਕਰਦੇ ਹਨ ਅੱਗੋਂ ਪਿਆਰ ਹੀ ਦਿੱਸਦਾ ਹੈ। ਉਹ ਪ੍ਰਕਾਸ਼ (ਸੂਰਜ) ਤੋਂ ਉਤਪੰਨ ਹੋਇਆ ਹੋਇਆ ਇਕ ਰਸ ਹੀ ਰਹਿੰਦਾ ਹੈ। ਸਾਡਾ ਆਪਣਾ ਹੀ ਮਨ ਉਹਨੂੰ ਧਰਮ ਰਾਇ ਤੇ ਜੰਮ ਅੱਡ-ਅੱਡ ਰੂਪਾਂ ਵਿਚ ਪਇਆ ਵਿੱਖਾਲਦਾ ਹੈ।

ਸੂਰਜੁ ਘਰਿ ਅਵਤਾਰੁ ਲੈ ਧਰਮ ਵੀਚਾਰਣਿ ਜਾਇ ਬਹਿਠਾ।
ਮੂਰਤਿ ਇਕਾ ਨਾਉ ਦੁਇ ਧਰਮਰਾਇ ਜਮ ਦੇਖਿ ਸਰਿਠਾ[6]।
ਧਰਮੀ ਡਿਠਾ ਧਰਮਰਾਇ ਪਾਪੁ ਕਮਾਇ ਪਾਪੀ ਜਮ ਡਿਠਾ।

---

1 ਕਰਵੈ... ਰਖੈ—ਜੋ (ਕਰਵੇ) ਗੰਗਾ ਸਾਗਰ ਵਿਚ ਹੋਵੇ ਉਵੇਂ ਹੀ ਉਹਦੀ ਟੂਟੀ ਥਾਣੀ (ਰੇਖ) ਬਾਹਰ ਪਰਗਟ ਹੁੰਦਾ ਹੈ।

2 ਸਭਾ— ਇਕੱਠ ਵਿਚ। ੧ ਸੁੱਧ—ਸਾਫ਼ ਅਰਥਾਤ ਸਭਾ ਵਿਚ ਨਿਰਮਲ ਆਰਸੀ ਹੋਵੇ ਤਾਂ ਹਰ ਕੋਈ ਉਹਦੇ ਵਿਚ ਸਾਫ਼ ਪਰਤੋ ਵੇਖਦਾ ਹੈ।

3 ਵੰਨੁ—ਰੰਗ।

4 ਲੇਪੁ ਨਾ ਲਾਗੈ...ਭੇਖੈ—ਭਾਵੇਂ ਕੋਈ ਉਹਦੇ ਵਿਚ ਰੋਂਦੀ ਸ਼ਕਲ ਦੇਖੇ ਭਾਵੇਂ ਹਸਦੀ, ਆਰਸੀ ਨੂੰ ਮੈਲ ਨਹੀਂ ਲਗਦੀ। ਛੀ ਸ਼ਾਸਤਰ ਤੇ ਹੋਰ ਬਹੁਤ ਭੇਖ ਨਜ਼ਰ ਆਉਂਦੇ ਹਨ ਪਰ ਉੱਜਲ ਮਨ ਵਾਲੇ ਨੂੰ ਕੋਈ ਮੈਲਾ ਨਹੀਂ ਕਰ ਸਕਦਾ ਅਰਥਾਤ ਅੱਡ-ਅੱਡ ਧਰਮਾਂ ਦੀ ਵਿੱਖੇਪਤਾ ਨਾਲ ਓਹਦੇ ਮਨ ਵਿਚ ਭਿੰਨਤਾ ਦੀ ਮੈਲ ਨਹੀਂ ਆਉਂਦੀ।

5 ਦੁਰਮਤਿ...ਰੂਪੁ ਨਾ ਰੇਖੈ—ਦੁਰਮਤ ਦ੍ਵੈਤ ਮਨ ਵਿਚ ਲਿਆਉਣ ਦਾ ਨਾਉਂ ਹੈ। ਉਸ ਤੋਂ ਵੈਰ ਵਿਰੋਧ ਤੇ ਕ੍ਰੋਧ ਦੇ ਖੋਟੇ ਲੇਖ ਲਿਖਣ ਹੁੰਦੇ ਹਨ। ਗੁਰਮਤ ਕੀ ਹੈ? ਮਨ ਨੂੰ ਨਿਰਮਲ ਕਰਨਾ ਤੇ ਸਮਦਰਸੀ ਹੋ ਕੇ ਇਕ ਨਜ਼ਰ ਨਾਲ ਸਭ ਨੂੰ ਦੇਖਣਾ। ਮਨ ਦਾ ਭਾਵ ਬਦਲ ਲੈਣਾ ਬੁਰਾ ਤੇ ਭਲਾ ਬਣਾ ਦਿੰਦਾ ਹੈ। ਕੋਈ ਰੂਪ ਰੇਖ (ਬਾਹਰਲੀ ਸ਼ਕਲ) ਵਿਚ ਫ਼ਰਕ ਨਹੀਂ ਪੈਂਦਾ।

6 ਸਰਿਠਾ—ਸ੍ਰਿਸ਼ਟੀ, ਧਰਮਰਾਇ ਤੇ ਜਮ ਰੂਪ ਕਰਕੇ ਦੇਖਦੀ ਹੈ।

ਪਾਪੀ ਨੋ ਪਛੜਾਇਦਾ ਧਰਮੀ ਨਾਲਿ ਬੁਲੇਂਦਾ ਮਿਠਾ।
ਵੈਰੀ ਦੇਖਨਿ ਵੈਰ ਭਾਇ ਮਿਤ੍ਰ ਭਾਇ ਕਰਿ ਦੇਖਨਿ ਇਠਾ।
ਨਰਕ ਸੁਰਗ ਵਿਚਿ ਪੁੰਨ ਪਾਪ ਵਰ ਸਰਾਪ ਜਾਣਨਿ ਅਭਿਰਿਠਾ[1]।
ਦਰਪਣਿ[2] ਰੂਪ ਜਿਵੇਹੀ ਪਿਠਾ ।।੫।। [ਵਾਰ ੩੧

ਆਤਮਾ ਦੀ ਏਕਤਾ, ਸੰਗਤ ਤੋਂ ਗੁਣਾਂ ਦਾ ਉਪਜਣਾ ਤੇ ਮਨ ਵਿਚ ਹੀ ਬੁਰਾਈ ਦੀ ਜੜ੍ਹ ਦੱਸ ਕੇ ਭਾਈ ਜੀ ਕਹਿੰਦੇ ਹਨ ਕਿ ਜੋ ਪੁਰਸ਼ ਸਤਸੰਗਤ ਤੋਂ ਵਾਂਜੇ ਰਹਿੰਦੇ ਹਨ, ਉਹ ਇਕੱਲੇ ਆਪਣੀ ਹਉਮੈ ਦੀ ਕੰਧ ਆਪਣੇ ਇਰਦ-ਗਿਰਦ ਉਸਾਰ ਕੇ ਸੜਦੇ ਤੇ ਖਿੱਝਦੇ ਰਹਿੰਦੇ ਹਨ।

"ਛੁਟੇ ਤਿਲ ਬੂਆੜ ਜਿਉਂ ਸੁੰਞ ਅੰਦਰ ਖੇਤ"
ਸਾਵਣ ਵਣ ਹਰੀਆਵਲ ਵੁਠੇ ਸੁਕੈ ਅਕੁ ਜਵਾਹਾ।
ਚੇਤਿ ਵਣਸਪਤਿ ਮਉਲੀਐ ਅਪਤ[3] ਕਰੀਰ ਨ ਕਰੈ ਉਸਾਹਾ[4]।
ਸੁਫਲ ਫਲੰਦੇ ਬਿਰਖ ਸਭ ਸਿੰਮਲੁ ਅਫਲੁ ਰਹੈ ਅਵਿਸਾਹਾ[5]।
ਚੰਨਣ ਵਾਸੁ ਵਣਾਸਪਤਿ ਵਾਂਸ ਨਿਵਾਸਿ ਨ ਉਭੇ[6] ਸਾਹਾ।
ਸੰਖੁ ਸਮੁੰਦਹੁ ਸਖਣਾ ਦੁਖਿਆਰਾ ਰੋਵੈ ਦੇ ਧਾਹਾ[7]।
ਬਗੁਲ ਸਮਾਧੀ ਗੰਗ ਵਿਚਿ ਝੀਗੇ ਚੁਣਿ ਚੁਣਿ ਖਾਇ ਭਿਛਾਹਾ[8]।
ਸਾਥ[9] ਵਿਛੁਨੇ ਮਿਲਦਾ ਫਾਹਾ।। ੩ ।। [ਵਾਰ ੩੧

---

1 ਅਭਿਰਿਠਾ—ਅਸਚਰਜ। ਓਹੀ ਪਾਪ ਤੇ ਸਰਾਪ ਦਾ ਫਲ ਨਰਕ, ਉਹੀ ਪੁੰਨ ਤੇ ਵਰ ਦਾ ਫਲ ਸੁਰਗ ਦਿੰਦਾ ਹੈ। ਇਹ ਅਸਚਰਜ ਹੈ।

2 ਦਰਪਣਿ...ਪਿਠਾ—ਅਸਲ ਵਿਚ ਜੇਹੋ ਜੇਹੀ (ਪਿੱਠ) ਸ਼ਕਲ ਹੁੰਦੀ ਹੈ, ਦਰਪਣ ਵਿਚ ਉਹੋ ਹੀ ਰੂਪ ਨਜ਼ਰ ਆਉਂਦਾ ਹੈ।
ਯਥਾ ਗੁਰ ਵਾਕ "ਧਰਮ ਰਾਇ ਨੋ ਹੁਕਮ ਹੈ ਬਹਿ ਸਚਾ ਧਰਮੁ ਬੀਚਾਰਿ।। ਦੂਜੈ ਭਾਇ ਦੁਸਟੁ ਆਤਮਾ ਓਹ ਤੇਰੀ ਸਰਕਾਰ ।। ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ ।। ਤਿਨਕੀ ਸੇਵਾ ਧਰਮਰਾਇ ਕਰੈ ਧੰਨੁ ਸਵਾਰਣਹਾਰੁ ।।"
[ਸ੍ਰੀ ਰਾਗ ਮਹਲਾ ੩ ।। ੪।। ੩੦ ।। ੬੩।।]

3 ਅਪਤ—ਬਿਨਾਂ ਪਤਿਆ ਦੇ।

4 ਉਸਾਹਾ—ਉਤਸ਼ਾਹ ।

5 ਅਵਿਸਾਹਾ—ਬੇਵਿਸ਼ਵਾਸਾ।

6 ਉਭੇ ਸਾਹਾ—ਸਾਸ ਮਾਰਦਾਂ ਅਰਥਾਤ ਸ਼ੋਕ ਵਿਚ ਗਰਕ ਹੈ।

7 ਧਾਹਾ—ਢਾਹਾਂ ਮਾਰ ਮਾਰ ਕੇ।

8 ਭਿਛਾਹਾ—ਕੰਗਾਲਾਂ ਵਤ।

9 ਸਾਥ—ਜੋ ਆਪਣੇ ਸਾਥੀ ਮਨੁੱਖਾਂ ਨਾਲ ਪਿਆਰ ਨਹੀਂ ਕਰਦੇ, ਵਿਛੜਦੇ ਹਨ ਉਨ੍ਹਾਂ ਨੂੰ ਫਾਹ ਮਿਲਦਾ ਹੈ, ਜਿਕੁਰ ਜੰਗਲ ਵਿਚ ਸਾਥੋਂ ਨਿਖੜੇ ਤਾਂ ਠੱਗ ਫਾਹੇ ਦੇ ਦਿੰਦੇ ਹਨ।

# ਅੱਡ ਅੱਡ ਮਤਾਂ ਦੇ ਰੌਲੇ

ਹੁਣ ਭਾਈ ਜੀ ਦੱਸਦੇ ਹਨ ਕਿ ਭਾਵੇਂ ਰੱਬ ਨੇ ਤਾਂ ਸਭ ਨੂੰ ਇਕੋ ਜੇਹਾ ਬਣਾਇਆ। ਤੇ ਅਸਲੀ ਕੰਮ ਸਾਡੇ ਜੀਵਨ ਦਾ ਆਪਣੇ ਮਨ ਵਿਚੋਂ ਬੁਰਾਈ ਦੀ ਜੜ੍ਹ ਵੱਢਣਾ ਹੈ, ਪਰ ਮਨੁੱਖਾਂ ਨੇ ਆਪਣੀ ਬੁੱਧੀ ਅਨੁਸਾਰ ਕਈ ਟੰਟੇ ਖੜ੍ਹੇ ਕਰ ਲਏ ਹਨ ਤੇ ਆਦਮੀ-ਆਦਮੀ ਵਿਚ ਭੇਦ ਪਾ ਦਿੱਤਾ ਹੈ। ਮਨ ਵਿਚੋਂ ਬੁਰਾਈ ਕੱਢਣ ਦੀ ਥਾਂ ਧਰਮ ਕੇਵਲ ਬਾਹਰਲੇ ਕਰਮਾਂ ਤੇ ਰਸਮਾਂ ਵਿਚ ਮੰਨ ਲਇਆ ਹੈ। ਇਸ ਤਰ੍ਹਾਂ ਇਕ ਦੂਜੇ ਨਾਲ ਖਹਿ ਰਹੇ ਹਨ।

ਦੁਹ[1] ਮਿਲਿ ਜੰਮੇ ਦੁਇ ਜਣੇ[2] ਦੁਹੁ ਜਣਿਆਂ ਦੁਇ ਰਾਹ ਚਲਾਏ।
ਹਿੰਦੂ ਆਖਨਿ ਰਾਮ ਰਾਮ ਮੁਸਲਮਾਣਾ ਨਾਉ ਖੁਦਾਏ।
ਹਿੰਦੂ ਪੂਰਬਿ ਸਉਹਿਆ ਪਛਮ ਮੁਸਲਮਾਨ ਨਿਵਾਏ।
ਗੰਗ ਬਨਾਰਸਿ ਹਿੰਦੂਆ ਮਕਾ ਮੁਸਲਮਾਣੁ ਮਨਾਏ।
ਵੇਦ ਕਤੇਬਾ ਚਾਰਿ ਚਾਰਿ ਚਾਰ ਵਰਨ ਚਾਰਿ ਮਜ਼ਹਬ ਚਲਾਏ।
ਪੰਜ ਤੱਤ ਦੋਵੈ ਜਣੇ ਪਉਣ ਪਾਣੀ ਬੈਸੰਤਰੁ ਛਾਏ।
ਇਕ[3] ਥਾਉ ਦੁਇ ਨਾਉ ਧਰਾਏ।। ੨ ।। [ਵਾਰ ੩੩

ਇਸ ਤਰ੍ਹਾਂ ਵੱਖ-ਵੱਖ ਮਤ ਚਲਾ ਕੇ ਹੁਣ ਆਪਣੇ-ਆਪਣੇ ਬਾਹਰਲੇ ਕਰਮ ਧਰਮਾਂ ਤੇ ਸ਼ਰਾ ਵਿਚ ਫਸੇ ਹੋਏ ਖਿੱਚੋਤਾਣ ਕਰ ਰਹੇ ਹਨ।

ਵੇਦ ਕਤੇਬ ਵਖਾਣਦ ਸੂਫੀ ਹਿੰਦੂ ਮੁਸਲਮਾਣਾ।
ਮੁਸਲਮਾਣ ਖੁਦਾਇ ਦੇ ਹਿੰਦੂ ਹਰਿ ਪਰਮੇਸੁਰੁ ਭਾਣਾ।
ਕਲਮਾਂ ਸੁਨਤ ਸਿਦਕ ਧਰਿ ਪਾਇ ਜਨੇਊ ਤਿਲਕੁ ਸੁਖਾਣਾ।
ਮਕਾ ਮੁਸਲਮਾਨ ਦਾ ਗੰਗ ਬਨਾਰਸ ਦਾ ਹਿੰਦੁਵਾਣਾ।
ਰੋਜ਼ੇ ਰਖਿ ਨਿਮਾਜ਼ ਕਰਿ ਪੂਜਾ ਵਰਤ ਅੰਦਰਿ ਹੈਰਾਣਾ।
ਚਾਰਿ ਚਾਰਿ ਮਜਹਬ ਵਰਨ ਛਿਅ ਘਰਿ ਗੁਰੁ ਉਪਦੇਸੁ ਵਖਾਣਾ।
ਮੁਸਲਮਾਨ ਮੁਰੀਦ ਪੀਰ ਗੁਰੁ ਸਿਖੀ ਹਿੰਦੂ ਲੋਭਾਣਾ।
ਹਿੰਦੂ ਦੱਸ ਅਵਤਾਰ ਕਰਿ ਮੁਸਲਮਾਣ ਇਕੋ ਰਹਿਮਾਣਾ।
ਖਿੰਜੋਤਾਣ ਕਰਨਿ ਧਿਙਾਣਾ।। ੧੦ ।। [ਵਾਰ ੩੯

ਪਰ ਇਹ ਦਸ਼ਾ ਅਗਿਆਨ ਦੀ ਹੈ। ਹਨੇਰੀ ਰਾਤ ਵਿਚ ਤਾਰੇ ਚਮਕਦੇ ਹਨ ਪਰ ਚੰਦ ਚੜ੍ਹੇ ਸਭ ਮਾਤ ਪੈ ਜਾਂਦੇ ਹਨ ਤੇ ਜਦੋਂ ਸੂਰਜ ਨਿਕਲਦਾ ਹੈ ਰਾਤ ਦਾ ਹਨੇਰਾ, ਤਾਰੇ ਤੇ ਚੰਦ ਸਭ

---

1 ਦੁਹੁ ਮਿਲਿ ਜੰਮੇ—ਮਾਤਾ ਤੇ ਪਿਤਾ ਤੋਂ ਹੀ ਸਭ ਜੰਮੇ।

2 ਜਣੇ—ਆਦਮੀ ਅਰਥਾਤ ਦੋ ਆਦਮੀ ਇਕੋ ਹੀ ਤਰ੍ਹਾਂ ਨਾਲ ਜੰਮੇ ਤੇ ਉਨ੍ਹਾਂ ਦੋਹਾਂ ਵੱਖ ਵੱਖ ਨਾਮ ਆਪਣੇ ਧਰ ਕੇ ਵੱਖ ਵੱਖ ਰਾਹ ਚਲਾ ਦਿਤੇ।

3 ਇਕ....ਧਰਾਏ —ਆਏ ਇਕੋ ਥਾਂ ਤੋਂ ਹਨ ਪਰ ਨਾਮ ਆਪਣੇ ਅਡ ਅਡ ਰਖ ਲਏ ਹਨ।

ਲੋਪ ਹੋ ਜਾਂਦੇ ਹਨ। ਇਸੇ ਤਰ੍ਹਾਂ ਅਸਲੀਅਤ ਦੇ ਪਰਗਟ ਹੋਣ ਪੁਰ ਹੁਣ ਖਿਚੋਤਾਣ ਦੀਆਂ ਠੋਕਰਾਂ ਲੋਪ ਹੋ ਗਈਆਂ ਹਨ, ਯਥਾ ਗੁਰਵਾਕ—"ਹਮਰਾ ਝਗਰਾ ਰਹਾ ਨਾ ਕੋਊ। ਪੰਡਿਤ ਮੁਲਾਂ ਛਾਡੇ ਦੋਊ"॥

ਰਾਤਿ ਹਨ੍ਹੇਰੀ ਚਮਕਦੇ ਲਖ ਕਰੋੜੀ ਅੰਬਰਿ[1] ਤਾਰੇ ।
ਚੜਿਐ ਚੰਦ ਮਲੀਣਿ ਹੋਇ ਕੋ[2] ਲੁਕੈ ਕੋ ਬੁਕੈ ਬਬਾਰੇ ।
ਸੂਰਜ ਜੋਤਿ ਉਦੋਤ[3] ਕਰਿ ਤਾਰੇ ਚੰਦ ਨ ਰੈਣ ਅੰਧਾਰੇ ।
ਦੇਵੀ ਦੇਵ ਨ ਸ਼ੇਵਕਾਂ[4] ਤੰਤ ਨ ਮੰਤ ਨ ਫੁਰਨ ਵਿਚਾਰੇ।
ਵੇਦ[5] ਕਤੇਬਾਂ ਅਸਟਧਾਤੁ ਪੂਰੈ ਸਤਿਗੁਰੁ ਸਬਦ ਸਵਾਰੇ।
ਗੁਰਮੁਖਿ ਪੰਥ ਸੁਹਾਵੜਾ ਧੰਨ ਗੁਰੂ ਧੰਨ ਗੁਰੂ ਪਿਆਰੇ।
ਸਾਧ ਸੰਗਤਿ ਪਰਗਟੁ ਸੰਸਾਰੇ ॥ ੬ ॥ [ਵਾਰ ੪੦

ਜਿੰਕੂ ਜੁਲਾਹਾ ਤੰਦਾਂ ਗੰਢ-ਗੰਢ ਕੇ ਕੱਪੜਾ ਉਣਦਾ ਹੈ, ਪਰ ਦਰਜ਼ੀ ਦੀ ਕੈਂਚੀ ਕਟ ਕੇ ਵਿਛੋੜਦੀ ਹੈ, ਇਸੇ ਤਰ੍ਹਾਂ ਇਕੋ ਸੂਤ ਦੇ ਉਣੇ ਹੋਏ ਕਪੜੇ ਅਰਥਾਤ ਇਕੋ ਅਸਲੀਅਤ ਤੋਂ ਜੰਮੇ ਹੋਏ ਮਨੁੱਖਾਂ ਨੂੰ ਦਰਜ਼ੀ ਦੀ ਕੈਂਚੀ ਵਤ ਵੱਖ-ਵੱਖ ਮਤਾਂ ਨੇ ਨਿਖੇੜ ਛੱਡਿਆ ਸੀ। ਸਤਿਗੁਰੂ ਨੇ ਸੂਈ ਫੜ ਕੇ ਵਿਛੜਿਆ ਨੂੰ ਮੇਲਿਆ ਅਰਥਾਤ ਮਨੁੱਖਾਂ ਨੂੰ ਦੱਸਿਆ ਕਿ ਤੁਸੀਂ ਸਭ ਇਕੋ ਰੱਬ ਦੇ ਬੰਦੇ ਤੇ ਭਰਾ ਹੋ, ਤੁਸੀਂ ਆਪਸ ਵਿਚ ਲੜਨ ਦੀ ਥਾਂ ਬਦੀ ਨਾਲ ਲੜੋ। ਭਾਈ ਜੀ ਕਹਿੰਦੇ ਹਨ ਜੋ ਅਜੇ ਭੀ ਦੁਬਾਜਰੇ ਹਨ, ਉਨ੍ਹਾਂ ਨੂੰ ਬਿਨਾਂ ਦੁੱਖ ਤੇ ਪਰਸ਼ੇਾਨੀ ਦੇ ਹੋਰ ਕੁੱਝ ਨਹੀਂ ਲੱਭਣਾ।

ਵੁਣੈ ਜੁਲਾਹਾ ਤੰਦੁ ਗੰਢਿ ਇਕੁ ਸੂਤੁ ਬਹੁ ਤਾਣਾ ਵਾਣਾ।
ਦਰਜੀ ਪਾੜਿ ਵਿਗਾੜਦਾ ਪਾਟਾ ਮੁਲ ਨ ਲਹੈ [6]ਵਿਕਾਣਾ ।
ਕਤਰਣਿ ਕਤਰੈ ਕਤਰਣੀ ਹੋਇ[7] ਦੁਮੂਹੀ ਚੜ੍ਹਦੀ ਸਾਣਾ।
ਸੁਈ ਸੀਵੈ ਜੋੜਿਕੈ ਵਿਛੁੜਿਆਂ ਕਰਿ ਮੇਲਿ ਮਿਲਾਣਾ ।
ਸਾਹਿਬੁ ਇਕੋ ਰਾਹਿ ਦੁਇ ਜਗ ਵਿਚਿ ਹਿੰਦੂ ਮੁਸਲਮਾਣਾ !
ਗੁਰ ਸਿੱਖੀ ਪਰਧਾਨੁ ਹੈ ਪੀਰ ਮੁਰੀਦੀ ਹੈ ਪਰਵਾਣਾ ।
ਦੁਖੀ ਦੁਬਾਜਰਿਆ ਹੈਰਾਣਾ ॥ ੪ ॥ [ਵਾਰ ੩੩

---

1 ਅੰਬਰ—ਆਕਾਸ਼ ।

2 ਕੋ ਲੁਕੈ ਕੋ ਬੁਕੈ ਬਬਾਰੇ—ਜਦੋਂ (ਸ਼ੇਰ) ਬੁਕਦਾ ਹੈ, ਕੋਈ ਮਿਰਗ ਲੁਕਦਾ ਹੈ ਕੋਈ ਡਰ ਨਾਲ (ਬਬਾਰੇ) ਚਾਧਾ ਮਾਰਦਾ ਹੈ।

3 ਉਦੋਤ ਕਰਿ—ਉਦੇ ਹੁੰਦਾ ਹੈ।

4 ਸ਼ੈਵਕਾ—ਸ਼ਿਵਜੀ ਕੇ ਉਪਾਸਕ।

5 ਵੇਦ ਕਤੇਬਾਂ.... ਸਵਾਰੇ— ਚਾਰ ਵੇਦ ਤੇ ਚਾਰ ਕਿਤਾਬਾਂ (ਤੌਰੇਤ, ਜ਼ਬੂਰ, ਅੰਜੀਲ ਤੇ ਕੁਰਾਨ) ਇਹ ਅੱਠ ਧਾਤਾਂ ਦੀ ਤਰ੍ਹਾਂ ਸਨ। ਅਡੋ-ਅਡ ਸਨ। ਸਤਿਗੁਰ ਦੀ ਸਿਖਿਆ ਜੋ ਪਾਰਸ ਰੂਪ ਹੈ, ਉਹਨੇ ਸਭਨਾਂ ਨੂੰ ਸੋਨਾ ਕਰ ਦਿਤਾ ਅਰਥਾਤ ਸਭ ਦਾ ਅਸਲੀ ਮੰਤਵ ਦੱਸ ਕੇ ਸਭ ਨੂੰ ਮੇਲ ਦਿੱਤਾ।

6 ਵਿਕਾਣਾ—ਵਿਕਣ ਵਿਚ।

7 ਹੋਇ ਦੁਮੂਹੀ ਚੜ੍ਹਦੀ ਸਾਣਾ— ਭਾਈ ਜੀ ਕਹਿੰਦੇ ਹਨ ਕਿ ਕੈਂਚੀ ਨੇ ਕਿਉਂ ਕੱਟਿਆ ? ਇਕ ਤਾਂ ਉਹ ਦੋ ਮੂੰਹੀ ਸੀ, ਦੂਜਾ ਸਾਣ ਚੜ੍ਹੀ ਹੋਈ ਸੀ। ਇਸੇ ਤਰ੍ਹਾਂ ਉਨ੍ਹਾਂ ਹੀ ਪਾਟੋਧਾੜ ਪਾਈ ਹੈ, ਜੋ ਇਕ ਰੱਬ ਸਾਰਿਆਂ ਦਾ ਪੈਦਾ ਕਰਨ ਵਾਲਾ ਨਹੀਂ ਸਨ ਮੰਨਦੇ ਤੇ ਦੂਹੀ ਦੇ ਅਸਰ ਹੇਠਾ ਹਉਮੈ ਦੀ ਸਾਣ ਤੇ ਤੇਜ਼ ਹੋਏ ਹੋਏ ਸਨ।

# ਗੁਰ ਸਿੱਖੀ ਨੇ ਕੀ ਕੀਤਾ ?

ਪਰ ਜਦੋਂ ਖਾਸ ਦਰਗਾਹ ਦੇ ਅਮਲੀ ਸਤਿਗੁਰੂ ਆਏ, ਉਨ੍ਹਾਂ ਪ੍ਰੇਮ ਦਾ ਪਿਆਲਾ ਵੰਡਿਆ ਤੇ ਬਾਹਰਲਿਆਂ ਕਰਮਾਂ ਤੋਂ ਲੰਘ ਕੇ ਅਸਲੀਅਤ ਦੱਸੀ ।

**ਅਮਲੀ ਖਾਸੇ ਮਜਲਸੀ ਪਿਰਮ ਪਿਆਲਾ ਅਲਖੁ ਲਖਾਇਆ ।**
**ਮਾਲਾ ਤਸਬੀ ਤੋੜਿਕੈ ਜਿਉਂ ਸਉ[1] ਤਿਵੈ ਅਠੋਤਰੁ ਲਾਇਆ।**
**ਮੇਰੁ[2] ਇਮਾਮ ਰਲਾਇਕੈ ਰਾਮੁ ਰਹੀਮੁ ਨ ਨਾਉ ਗਣਾਇਆ ।**
**ਦੁਇ ਮਿਲਿ ਇਕੁ ਵਜੂਦੁ ਹੋਇ ਚਉਪੜ[3] ਸਾਰੀ ਜੋੜਿ ਜੁੜਾਇਆ।**
**ਸਿਵ[4] ਸ਼ਕਤੀ ਨੋ ਲੰਘਿਕੈ ਪਿਰਮ ਪਿਆਲੇ ਨਿਜ ਘਰਿ ਆਇਆ।**
**ਰਾਜਸੁ ਤਾਮਸੁ ਸਾਂਤਕੋ ਤੀਨੋ ਲੰਘਿ ਚਉਥਾ[5] ਪਦੁ ਪਾਇਆ।**
**ਗੁਰਗੋਵਿੰਦ[6] ਖੁਦਾਇ ਪੀਰੁ ਗੁਰਸਿਖ ਪੀਰੁਮੁਰੀਦੁ ਲਖਾਇਆ।**
**ਸਚੁ ਸਬਦ ਪਰਗਾਸ ਕਰਿ ਸਬਦ ਸੁਰਤਿ ਸਚੁ ਸਚੁ ਮਿਲਾਇਆ।**
**ਸਚਾ ਪਾਤਿਸਾਹੁ ਸਚੁ ਭਾਇਆ ॥ ੧੧ ॥** [ਵਾਰ ੩੯

ਪਰ ਅਜਬ ਤਮਾਸ਼ਾ ਹੈ ਕਿ ਕੋਈ ਵਿਰਲਾ ਹੀ ਇਸ ਪਿਆਲੇ ਨੂੰ ਪੀਂਦਾ ਹੈ। ਲੋਕੀ ਅਜੇ ਭੀ ਆਪਣੀਆਂ-ਆਪਣੀਆਂ ਸ਼ਰਾਂ ਵਿਚ ਲਗੇ ਹੋਏ ਹਨ।

---

1 ਸਉ-ਸੌ ਮਣਕਾ ਤੱਸਬੀ ਦਾ ਤੇ ਅਠੋਤਰ (ਇਕ ਸੌ ਅਠ) ਮਾਲਾ ਦਾ ਹੁੰਦਾ ਹੈ। ਸਤਿਗੁਰਾਂ ਨੇ ਦੋਵੇਂ ਤੋੜ ਸੁਟੀਆਂ। ਹੁਣ ਗਿਣਤੀ ਦੇ ਕਰਮਾਂ ਦਾ ਵੇਲਾ ਨਹੀਂ । ਸਵਾਸ ਸਵਾਸ ਨਾਮ ਜਪੋ।

2 ਮੇਰੁ ਇਮਾਮ-ਮਾਲਾ ਵਿਚ ਇਕ ਸਿਰੇ ਤੇ ਮੋਟਾ ਜੇਹਾ ਮਣਕਾ ਹੁੰਦਾ ਹੈ, ਉਹਨੂੰ ਮੇਰ ਆਖਦੇ ਹਨ। ਇਮਾਮ ਤਸੀਬ ਦੇ ਮੋਟੇ ਮਣਕੇ ਦਾ ਨਾਮ ਹੈ।

3 ਚਉਪੜ...ਜੁੜਾਇਆ-ਚਉਪੜ ਦੀ ਖੇਡ ਵਿਚ ਜਦ ਦੋ (ਸਾਰੀ) ਨਰਦਾਂ ਇਕੱਠੀਆਂ ਹੋਣ ਤਾਂ ਮਾਰ ਨਹੀਂ ਖਾਂਦੀਆਂ। ਹਿੰਦੂ ਮੁਸਲਮਾਨਾਂ ਨੂੰ ਆਪਸ ਵਿਚ ਜੋੜ ਕੇ ਗੁਰੂ ਜੀ ਨੇ ਅਜਿੱਤ ਤੇ ਅਮਰ ਕਰ ਦਿਤਾ।

4 ਸਿਵ ਸ਼ਕਤੀ-ਚੇਤੰਨ ਤੇ ਜੜ੍ਹ ਜਿਥੇ ਵੱਖੋ-ਵੱਖ ਦਿੱਸਦੇ ਹਨ, ਉਹ ਹਾਲਤ ਲੰਘ ਕੇ ਪ੍ਰੇਮ ਦਾ ਪਿਆਲਾ ਪਿਲਾ ਕੇ ਦ੍ਰਿਸ਼ਟੀ ਐਸੀ ਦਿਤੀ ਜਿੱਥੇ (ਨਿਜ ਘਰ) ਆਪਣੇ ਸਰੂਪ ਵਿਚ ਸਥਿਤ ਹੋ ਕੇ ਸਭ ਚੇਤਨ ਹੀ ਚੇਤੰਨ ਦਿੱਸੇ।

5 ਚਉਥਾ ਪਦ-ਸਹਜ ਜਾਂ ਤੁਰੀਆ।

6 ਗੁਰ ਗੋਵਿਦ....ਲਖਾਇਆ-ਹਿੰਦੂ ਆਪਣੇ ਦੀਖਕ ਨੂੰ ਗੁਰੂ ਆਖਦੇ ਤੇ ਆਪਣੇ ਆਪ ਨੂੰ ਸਿੱਖ ਸਦਦੇ ਹਨ। ਮੁਸਲਮਾਨ ਆਪਣੇ ਹਾਦੀ ਨੂੰ ਪੀਰ ਤੇ ਆਪਣੇ ਆਪ ਨੂੰ ਮੁਰੀਦ ਸਦਦੇ ਹਨ। ਸਚ ਸਤਿਗੁਰੂ ਨੂੰ ਉਨ੍ਹਾਂ ਗੁਰੂ ਮੰਨਿਆ ਤੇ ਉਨ੍ਹਾਂ ਪੀਰ। ਗੁਰਸਿੱਖਾਂ ਨੇ ਗੁਰੂ ਪਾਸੋਂ ਗੋਵਿੰਦ ਨੂੰ ਜਾਣਿਆ ਤੇ ਮੁਰੀਦਾਂ ਨੇ ਪੀਰ ਕੋਲੋਂ ਖੁਦਾਇ ਦਾ ਗਿਆਨ ਪ੍ਰਾਪਤ ਕੀਤਾ।

ਚਾਕਰ ਅਮਲੀ[7] ਸੋਫੀਆਂ ਪਾਤਿਸਾਹ ਦੀ ਚਉਕੀ ਆਏ।
ਹਾਜਰ ਹਾਜਰਾਂ ਲਿਖੀਅਨਿ ਗੈਰਹਾਜਰਾਂ ਗੈਰਹਾਜਰ ਲਾਏ ।
ਲਾਇਕ ਦੇ ਵੀਚਾਰਿਕੈ ਵਿਰਲੇ ਮਜਲਬ ਵਿਚਿ ਸਦਾਏ ।
ਪਾਤਿਸਾਹ ਹੁਸਿਆਰ ਮਸਤ ਖੁਸ਼ ਫਹਮੀ ਦੋਵੇ ਪਰਚਾਏ ।
ਦੇਨਿ ਪਿਆਲੇ ਅਮਲੀਆਂ ਸੋਫੀ ਸਭ ਪਿਆਵਣ ਲਾਏ ।
ਮਤਵਾਲੇ ਅਮਲੀ ਹੁਏ ਪੀ ਪੀ ਚੜ੍ਹੇ ਸਹਜਿ ਘਰ ਜਾਏ ।
ਸੂਫੀ ਮਾਰਨਿ ਟਕਰਾਂ ਪੂਜ ਨਿਵਾਜੇ ਸੀਸ ਨਿਵਾਏ।
ਵੈਦ ਕਿਤਾਬ ਅਜਾਬ ਵਿਚਿ ਕਰਿ ਕਰਿ ਖੁਦੀ ਬਹਸ ਬਹਸਾਏ ।
ਗੁਰਮੁਖਿ ਸੁਖ ਫਲ ਵਿਰਲਾ ਪਾਏ ॥ ੯ ॥ [ਵਾਰ ੩੯

---

7 (ਅਮਲੀ) ਪ੍ਰੇਮੀ ਤੇ ਸ਼ਰਅਈ (ਸੋਫ਼ੀ) ਸਾਰੇ ਪਾਤਿਸ਼ਾਹ ਦੀ ਹਾਜ਼ਰੀ ਵਿਚ ਚਉਕੀ ਭਰਨ ਆਏ। ਪ੍ਰੇਮੀ ਤਾਂ ਹਾਜ਼ਰ ਲਿਖੇ ਗਏ ਤੇ ਆਏ ਹੋਏ ਭੀ ਦੂਜੇ ਗੈਰ ਹਾਜ਼ਰ ਗਿਣੇ ਗਏ। ਕੋਈ ਕੋਈ ਲਾਇਕ ਸਮਝੇ ਜਾ ਕੇ ਮਜਲਸ ਵਿਚ ਸੱਦੇ ਗਏ। ਪਾਤਸ਼ਾਹ ਬੜਾ ਹੁਸ਼ਿਆਰ ਹੈ। ਉਸ ਨੇ ਮਸਤ (ਪ੍ਰੇਮੀ) ਤੇ ਖੁਸ਼ਫਹਮੀ (ਭੁਲੇਖੇ ਵਿਚ ਪਏ) ਦੋਹਾਂ ਨੂੰ ਕੰਮ ਦੇ ਦਿੱਤਾ ਹੈ। ਲੁਤਫ਼ ਦੀ ਗੱਲ ਦੇਖੋ ਕਿ ਸੋਫੀ ਭਰ- ਭਰ ਕੇ ਪਿਆਲੇ ਦੇ ਰਹੇ ਹਨ ਤੇ ਅਮਲੀ ਪੀ ਰਹੇ ਹਨ। ਦੋਹਾਂ ਨੂੰ ਪਰਚਾ ਮਿਲ ਗਿਆ ਹੈ। ਦਲੀਲੀ ਲੋਕ ਰੱਬ ਦੀ ਹਸਤੀ ਸਾਬਤ ਕਰਦੇ ਹਨ ਤੇ ਇਹੋ ਜੇਹੀਆਂ ਘੁੰਤਰਾਂ ਕਢਦੇ ਉਮਰ ਗਵਾ ਦਿੰਦੇ ਹਨ, ਆਪ ਦਲੀਲਾਂ ਨੂੰ ਕਰਮਾਂ ਵਿਚ ਲਿਆਕੇ ਫੈਦਾ ਨਹੀਂ ਉਠਾਉਂਦੇ । ਪਰ ਉਨ੍ਹਾਂ ਦੇ ਭਰ-ਭਰ ਕੇ ਦਿਤੇ ਹੋਏ ਪਿਆਲੇ ਪ੍ਰੇਮੀ ਛਕੀ ਜਾਂਦੇ ਹਨ। ਪ੍ਰੇਮੀ ਤਾਂ ਪਿਆਲਾ ਪੀ ਕੇ ਮਸਤ ਹੋ ਗਏ ਤੇ ਪੀ-ਪੀ ਕੇ ਚਉਥੇ ਪਦ ਵਿਚ ਜਾ ਪੁੱਜੇ। ਪਰ (ਜਿਨ੍ਹਾਂ ਦਲੀਲ ਪਕੜੀ ਤੇ ਬਾਹਰਲੇ ਕਰਮਾਂ ਦੇ ਸਚ ਝੂਠ ਕਰਨ ਵਿਚ ਹੀ ਆਯੂ ਬਿਤਾ ਦਿਤੀ) ਉਹ ਟਕਰਾ ਪਏ ਮਾਰਦੇ ਹਨ (ਉਹ ਆਵਾਗਉਨ ਵਿਚ ਭਟਕਦੇ ਹਨ) ਪੂਜਾ ਨਿਵਾਜ ਵਿਚ ਸਿਰ ਨਿਵਾਂਦੇ ਹੋਏ ਬਾਹਰਲੇ ਕਰਮਾਂ ਵਿਚ ਲੱਗੇ ਹੋਏ ਹਨ। ਉਹ ਅਜੇ ਵੇਦ ਤੇ ਕਿਤਾਬਾਂ ਦੇ ਅਜ਼ਾਬ ਵਿਚ ਫਸੇ ਹੋਏ ਹਨ। ਹੰਕਾਰ ਵਿਚ ਆ ਕੇ ਇਨ੍ਹਾਂ ਬਹਸਾਂ ਵਿਚ ਹੀ ਫਸੇ ਹੋਏ ਹਨ ਕਿ ਮੇਰਾ ਅਰਥ ਠੀਕ ਹੈ, ਮੇਰਾ ਅਰਥ ਠੀਕ ਹੈ। ਗੁਰੂ ਸਿਖਿਆ ਮੰਨ ਕੇ ਕਿਸੇ ਵਿਰਲੇ ਨੇ ਹੀ ਆਤਮ ਸੁੱਖ ਰੂਪੀ ਫਲ ਨੂੰ ਲਭਿਆ ਹੈ। ਭਾਵ ਇਹ ਕਿ ਦੁਨੀਆਂ ਵਿਚ ਅਮਲ ਕਰਨ ਵਾਲੇ ਤੇ ਇਲਮ ਵਾਲੇ ਦੋਵੇਂ ਹੀ ਆਯੂ ਬਿਤਾ ਰਹੇ ਹਨ ਪਰ ਚੁੰਚ ਗਿਆਨੀ ਭਟਕਣਗੇ ਤੇ ਅਮਲੀ ਪਾਰ ਹੋ ਜਾਣਗੇ।

# ਗੁਰ ਸਿੱਖੀ ਕੀ ਹੈ?

ਹੁਣ ਭਾਈ ਜੀ ਦੱਸਦੇ ਹਨ ਕਿ ਉਹ ਗੁਰ ਸਿੱਖੀ ਜਿਸ ਨੇ ਉਪਰ ਦੱਸਿਆ ਕੰਮ ਕੀਤਾ, ਉਹ ਕੀ ਹੈ ? ਹਰ ਇਕ ਸਿੱਖ ਆਪਣੇ ਆਪਣੇ ਗਰੇਵਾਨ ਵਿਚ ਮੂੰਹ ਪਾ ਕੇ ਵੇਖ ਲਵੇ ਕਿ ਕਿੰਨੀ ਕੁ ਗੁਰਮਤਿ ਉਸ ਨੇ ਧਾਰਨ ਕੀਤੀ ਹੈ। ਪਹਲੋਂ ਭਾਈ ਜੀ ਗੁਰ ਸਿੱਖੀ ਦੀ ਕਠਿਨਤਾ ਨੂੰ ਵਰਣਨ ਕਰਦੇ ਹਨ।

ਗੁਰ ਸਿਖੀ ਬਾਰੀਕ ਹੈ ਸਿਲ ਚਟਣ ਫਿਕੀ ।
ਤਿਖੀ ਖੰਡੇ ਧਾਰ ਹੈ ਉਹੁ ਵਾਲਹੁੰ ਨਿਕੀ ।
ਭੂਤ ਭਵਿਖ ਨ ਵਰਤਮਾਨ ਸਰਿ[1] ਮਿਕਣਿ ਮਿਕੀ ।
ਦੁਤੀਆ ਨਾਸਤਿ ਏਤੁ ਘਰਿ ਹੋਇ ਇਕਾ ਇਕੀ ।
ਦੂਆ ਤੀਆ ਵੀਸਰੈ ਸਣ[2] ਕਕਾ ਕਿਕੀ ।
ਸਭੈ ਸਿਕਾਂ ਪਰਹਰੈ[3] ਸੁਖੁ ਇਕਤੁ ਸਿਕੀ ॥੨॥ [ਵਾਰ ੯

ਪੁਨਃ

ਗੁਰ ਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ ।
ਓਥੈ ਟਿਕੈ ਨ ਭੁਣਹਣਾ[4] ਚਲਿ ਨ ਸਕੈ ਉਪਰਿ ਕੀੜੀ ।
ਵਾਲਹੁੰ ਨਿਕੀ ਆਖੀਐ ਤੇਲੁ ਤਿਲਹੁੰ ਲੈ ਕੋਹਲੂ ਪੀੜੀ ।
ਗੁਰਮੁਖਿਵੰਸੀ[5] ਪਰਮਹੰਸ ਖੀਰ ਨੀਰ ਨਿਰਨਉ ਚੁੰਜਿ ਵੀੜੀ ।
ਸਿਲਾ ਅਲੂਣੀ ਚਟਣੀ ਮਾਣਕ[6] ਮੋਤੀ ਚੋਗ ਨਿਵੀੜੀ ।
ਗੁਰਮੁਖਿ ਮਾਰਗਿ ਚਲਣਾ ਆਸ[7] ਨਿਰਾਸੀ ਝੀੜ ਉਝੀੜੀ ।

---

1 ਸਰਿ ਮਿਕਣਿ ਮਿਕੀ–ਨਾ ਕੋਈ ਪਿਛੇ ਉਹਦੇ ਤੁਲ ਹੋਇਆ ਹੈ ਤੇ ਨਾ ਹੁਣ ਹੈ ਨਾ ਅੱਗੋਂ ਹੋਵੇਗਾ ।

2 ਸਣ ਕਕਾ ਕਿਕੀ–ਸਣੇ ਪੁਤ੍ਰ ਤੇ ਧੀ ਦੇ ਅਰਥਾਤ ਇਕ ਰੱਬ ਦੇ ਪਿਆਰ ਵਿਚ ਟੱਬਰ ਪੁਤਰ–ਧੀਆਂ ਸਭ ਦਾ ਪਿਆਰ ਵਿਸਰ ਜਾਏ।

3 ਪਰਹਰੈ–ਤਿਆਗ ਦਵੇ।

4 ਭੁਣਹਣਾ–ਮੱਛਰ ਜਿਡਾ ਇਕ ਕੀੜਾ ।

5 ਗੁਰਮੁਖਿਵੰਸੀ ....ਵੀੜੀ–ਸਿੱਖਾਂ ਦਾ ਕੰਮ ਹੀ ਹੈ ਪਰ ਹੰਸਾਂ ਦੀ ਤਰ੍ਹਾਂ ਚੁੰਜ (ਬੁੱਧੀ) ਨੂੰ (ਵੀੜੀ) ਡੋਬ ਕੇ (ਖੀਰ ਤੇ ਨੀਰ) ਸੱਚ ਤੇ ਝੂਠ ਦਾ ਨਿਤਾਰਾ ਕਰਨਾ ਅਰਥਾਤ ਸੱਤ ਪਰਮਾਤਮਾ ਤੋਂ ਅਸੱਤ ਮਾਇਆ ਨੂੰ ਨਿਖੇੜਨਾ।

6 ਮਾਣਕ ਮੋਤੀ ਚੋਗ ਨਿਵੀੜੀ–ਹੰਸਾ ਵਤ ਮਾਣਕ ਤੇ ਮੋਤੀਆ ਦਾ ਨਵੀਨ ਚੋਗ ਚੁਗਣਾ। ਮਾਣਕ ਮੋਤੀ ਗੁਰੂ ਦੇ ਸ਼ਬਦ ਹਨ ।

7 ਆਸ ਨਿਰਾਸੀ ਝੀੜ ਉਝੀੜੀ–ਸੂਖਮ ਤੋਂ ਸੂਖਮ ਆਸਾਂ ਤੋਂ ਵੀ ਨਿਰਾਸ ਹੋ ਜਾਣਾ।

ਸਹਜਿ ਸਰੋਵਰਿ ਸਚ ਖੰਡਿ ਸਾਧ ਸੰਗਤਿ ਸਚ ਤਖਤਿ ਹਰੀੜੀ[1] ।
ਚੜਿ[2] ਇਕੀਹ ਪਤਿਪਉੜੀਆਂ ਨਿਰੰਕਾਰੁ ਗੁਰ ਸਬਦੁ ਸਹੀੜੀ ।
ਗੁੰਗੈ ਦੀ ਮਿਠਿਆਈਐ ਅਕਥ ਕਥਾ ਵਿਸਮਾਦੁ ਬਚੀੜੀ[3] ।
ਗੁਰਮੁਖਿ ਸੁਖ ਫਲ ਸਹਜਿ ਅਲੀੜੀ[4] ॥ ੪ ॥ [ਵਾਰ ੧੧

ਪੁਨ :

ਵਾਲਹੁ ਨਿਕੀ ਆਖੀਐ ਖੰਡੇ ਧਾਰਹੁ ਸੁਣੀਐ ਤਿਖੀ ।
ਆਖਣਿ ਆਖਿ ਨ ਸਕੀਐ ਲੇਖ ਅਲੇਖ ਨ ਜਾਈ ਲਿਖੀ ।
ਗੁਰਮੁਖਿ[5] ਪੰਥੁ ਵਖਾਣੀਐ ਅਪੜਿ ਨ ਸਕੈ ਇਕਤੁ ਵਿਖੀ ।
ਸਿਲ ਆਲੂਣੀ ਚਟਣੀ ਤੁਲਿ ਨ ਲਖ ਅਮਿਅ ਰਸ ਇਖੀ[6] ।
ਗੁਰਮੁਖਿ ਸੁਖ ਫਲੁ ਪਾਇਆ ਭਾਇਭਗਤਿ ਵਿਰਲੀ[7] ਜੁ ਬਿਰਖੀ ।
ਸਤਿਗੁਰੁ ਤੁਠੈ ਪਾਈਐ ਸਾਧ ਸੰਗਤਿ ਗੁਰਮਤਿ ਗੁਰ ਸਿਖੀ ।
ਚਾਰਿ[8] ਪਦਾਰਥ ਭਿਖਕ ਭਿਖੀ ॥ ੧ ॥ [ਵਾਰ ੨੮

ਗੁਰ ਸਿਖੀ ਦੀ ਔਖਿਆਈ ਦੱਸ ਕੇ ਹੁਣ ਭਾਈ ਜੀ ਗੁਰਸਿਖੀ ਦੱਸਦੇ ਹਨ । ਪਹਿਲੀ ਗੱਲ ਹੀ ਇਹ ਹੈ ਕਿ ਸਿੱਖ ਦੁਨੀਆਂ ਵਲੋਂ ਅੰਞਾਣਾ ਤੇ ਰੱਬ ਵੱਲ ਸਿਆਣਾ ਬਣੇ।

ਗੁਰ ਸਿਖੀ ਗੁਰ ਸਿਖ ਸੁਣ ਅੰਦਰਿ ਸਿਆਣਾ ਬਾਹਰਿ ਭੋਲਾ ।
ਸਬਦ ਸੁਰਤਿ ਸਾਵਧਾਨ ਹੋਇ ਵਿਣੁ ਗੁਰਸਬਦ ਨ ਸੁਣਈ ਬੋਲਾ ।
ਸਤਿਗੁਰ ਦਰਸਨੁ ਦੇਖਦਾ ਸਾਧ ਸੰਗਤਿ ਵਿਣੁ ਅੰਨ੍ਹਾ ਖੋਲਾ ।
ਵਾਹਿਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ[9] ਚਬੋਲਾ ।

---

1 ਹਰੀੜੀ- ਹਰੀ ਪਰਮਾਤਮਾ ਦਾ ।

2 ਚੜ੍ਹ ਇਕੀਹ... ਸਹੀੜੀ-ਪੱਤ ਦੀਆਂ ਪਉੜੀਆਂ ਚੜ੍ਹ ਕੇ (ਇਕੀਹ) ਇਕ ਪਰਮਾਤਮਾ ਦੀ ਇੱਛਾ ਵਾਲੇ ਹੋ ਕੇ ਗੁਰ ਸ਼ਬਦ ਨੂੰ (ਸਹੇੜਦੇ) ਵਿਹਾਝਦੇ ਹਨ। ਗੁਰਵਾਕ "ਏਤੁ ਰਾਹਿ ਪਤਿ ਪਵੜੀਆ।" ਇਹਦਾ ਮਤਲਬ ਇਹ ਹੈ ਕਿ ਕਰਮਾਂ ਦੀਆਂ ਪਉੜੀਆਂ ਨਹੀਂ। ਇਸ ਰਾਹ ਵਿਚ ਪਤਿ=ਸ਼ਰਧਾ ਦੀਆਂ ਪਉੜੀਆਂ ਹਨ। ਹਿੰਦੂ ਮਤ ਵਿਚ ਸੁਰਗ ਆਦਿ ਹਾਸਲ ਕਰਨ ਲਈ ਵੱਖੋ-ਵੱਖ ਜਗ, ਹੋਮ ਆਦਿ ਕਰਮ ਲਿਖੇ ਹਨ। ਗੁਰਮਤਿ ਵਿਚ ਈਸ਼ਵਰ ਨੂੰ ਪ੍ਰਸੰਨ ਕਰਕੇ ਪਤ ਹਾਸਲ ਕਰਨੀ ਹੀ ਇਕ ਵਸੀਲਾ ਹੈ। ਕਰਮਾਂ ਦਾ ਹੰਕਾਰ ਕੋਈ ਨਹੀਂ ਕਰ ਸਕਦਾ।

3 ਬਚੀੜੀ-ਵਾਚਦੇ ਹਨ।

4 ਅਲੀੜੀ-ਅਲੀ, ਭਵਰੇ ਦੀ ਤਰ੍ਹਾਂ ।

5 ਗੁਰਮੁਖ...ਵਿੱਖੀ-ਜਿਹਦਾ ਨਾਮ ਗੁਰਮੁਖ ਪੰਥ ਹੈ ਉਹਦੇ ਵਿਚ ਇਕੋ ਕਦਮ ਨਾਲ ਨਹੀਂ ਅਪੜ ਸਕੀਦਾ।

6 ਇੱਖੀ-ਈਖ, ਗੰਨਾ ।

7 ਵਿਰਲੀ ਜੁ ਬਿਰਿਖੀ- ਜੋ ਫਲ ਵਿਰਲੇ ਹੀ ਬ੍ਰਿਖਾਂ ਨਾਲ ਲਗਦਾ ਹੈ।

8 ਚਾਰ ਪਦਾਰਥ ਭਿਖਕ ਭਿਖੀ-ਜਿਨ੍ਹਾਂ ਨੂੰ ਚਾਰੇ ਪਦਾਰਥ (ਧਰਮ, ਅਰਥ, ਕਾਮ, ਮੋਖ) ਲੱਭ ਭੀ ਪਏ ਹਨ, ਉਨ੍ਹਾਂ ਨੇ ਫਿਰ ਭਿਖਕ ਹੋ ਕੇ ਇਹ ਗੁਰਸਿਖੀ ਦੀ (ਭਿਖ) ਮੰਗੀ ਹੈ ਅਰਥਾਤ ਚਾਰ ਪਦਾਰਥਾਂ ਦੀ ਪ੍ਰਾਪਤੀ ਨਾਲੋਂ ਗੁਰਸਿਖੀ ਸ੍ਰੇਸ਼ਟ ਹੈ।

9 ਚੁਪਿ ਚਬੋਲਾ-ਚਬੋਲਿਆ (ਗੱਲਾਂ ਚਤਰਾਈਆਂ ਦੀਆਂ) ਤੋਂ ਚੁੱਪ ਵੱਟ ਲਈ ।

ਪੈਰੀ ਪੈ ਪਾਖਾਕ ਹੋਇ ਚਰਣਿ ਧੋਇ ਚਰਣੋਦਕ[1] ਝੋਲਾ ।
ਚਰਣ ਕਵਲ ਚਿਤੁ ਭਵਰੁ ਕਰਿ ਭਵਜਲ ਅੰਦਰਿ ਰਹੈ ਨਿਰੋਲਾ ।
ਜੀਵਣਿ ਮੁਕਤਿ ਸਚਾਵਾ[2] ਚੋਲਾ ॥ ੧੭ ॥ [ਵਾਰ ੪

ਗੁਰ ਸਿਖੀ ਦਾ ਤੱਤ ਦੱਸ ਕੇ ਭਾਈ ਜੀ ਕਹਿੰਦੇ ਹਨ ਕਿ ਇਹ ਗੁਰ ਸਿਖੀ ਪੜ੍ਹਨ ਨਾਲ ਜਾਂ ਉਕਤੀਆਂ ਜੁਗਤੀਆਂ ਨਾਲ ਸਿੱਖੀ ਨਹੀਂ ਜਾਂਦੀ । ਸਗੋਂ

ਗੁਰਸਿਖੀ ਦਾ ਸਿਖਣਾ ਗੁਰਮੁਖਿ ਸਾਧ ਸਗਤਿ ਦੀ ਸੇਵਾ ।
ਦੱਸ ਅਵਤਾਰ ਨ ਸਿਖਿਆ ਗੀਤਾ[3] ਗੋਸਟਿ ਅਲਖ ਅਭੇਵਾ ।
ਵੇਦ ਨ ਜਾਣਨਿ ਭੇਦ ਕਿਹ ਲਿਖਿ ਪੜ੍ਹਿ ਸੁਣਿ ਸਣੁ[4] ਦੇਵੀ ਦੇਵਾ ।
ਸਿਧ ਨਾਥ ਨ ਸਮਾਧਿ ਵਿਚਿ ਤੰਤ ਨ ਮਤ ਲੰਘਾਇਨ ਖੇਵਾ[5] ।
ਲਖ ਭਗਤਿ ਜਗਤ ਵਿਚਿ ਲਿਖ ਨ ਗਏ ਗੁਰਸਿਖੀ ਟੇਵਾ ।
ਸਿਲ ਅਲੂਣੀ ਚਟਣੀ ਸਾਦਿ ਨ ਪੁਜੈ ਲਖ ਲਖ ਮੇਵਾ ।
ਸਾਧ ਸੰਗਤਿ ਗੁਰੁ ਸਬਦ ਸਮੇਵਾ ॥ ੪ ॥ [ਵਾਰ ੨੮

ਪਹਿਲਾ ਕਦਮ ਸੇਵਾ ਦੱਸ ਕੇ ਹੁਣ ਬਾਣੀ ਤੇ ਨਾਮ ਦਾ ਅਭਿਆਸ ਦੱਸਦੇ ਹਨ।

ਗੁਰਸਿਖੀ ਦਾ ਸਿਖਣਾ ਸਬਦਿ ਸੁਰਤਿ ਸਤਿਸੰਗਤਿ ਸਿਖੈ।
ਗੁਰਸਿਖੀ[6] ਦਾ ਲਿਖਣਾ ਗੁਰ ਬਾਣੀ ਸੁਣਿ ਸਮਝੇ ਲਿਖੈ ।
ਗੁਰਸਿਖੀ ਦਾ ਸਿਮਰਣੋ ਸਤਿਗੁਰੁ ਮੰਤੁ ਕੋਲੂ[7] ਰਸੁ ਇਖੈ ।
ਗੁਰਸਿਖੀ ਦਾ ਵਰਤਮਾਨੁ[8] ਚੰਦਨ ਵਾਸੁ ਨਿਵਾਸੁ ਬਿਰਿਖੈ।
ਗੁਰਸਿਖੀ ਦਾ ਬੁਝਣਾ ਬੁਝਿ ਅਬੁਝਿ ਹੋਵੈ ਲੈ ਭਿਖੈ[9] ।

---

1 ਚਰਣੋਦਕ ਝੋਲਾ–ਚਰਨ ਜਿਸ (ਉਦਕ) ਪਾਣੀ ਨਾਲ (ਧੋਤੇ ਗਏ ਉਸ ਪਾਣੀ ਵਿਚ ਆਪਣੇ ਆਪ ਨੂੰ) ਝੋਲਦਾ (ਅਸ਼ਨਾਨ ਕਰਦਾ) ਹੈ।

2 ਸਚਾਵਾ ਚੋਲਾ–ਉਹ ਸੱਚਾ ਵਿਚੋਲਾ ਹੈ । ਆਪ ਮੁਕਤ ਹੈ ਤੇ ਦੂਜਿਆਂ ਨੂੰ ਮੁਕਤ ਕਰਾਂਦਾ ਹੈ।

3 ਗੀਤਾ ਗੋਸ਼ਟ ਅਲਖ ਅਭੇਵਾ–ਗੀਤਾ ਦੀ ਗੋਸ਼ਟ ਪੜ੍ਹ ਕੇ ਗੁਰ ਸਿਖੀ ਦਾ ਭੇਦ ਨਹੀਂ ਲੱਭ ਸਕਦਾ। ਤਾਤਪਰਜ ਇਹ ਹੈ ਕਿ ਸਿਖੀ ਕਰਣੀ ਦਾ ਨਾਮ ਹੈ, ਨਿਰੇ ਵਿਚਾਰ ਦਾ ਨਹੀਂ । ਪੁਸਤਕਾਂ ਪੜ੍ਹਨ ਨਾਲ ਇਹਦਾ ਪਤਾ ਚੱਲ ਹੀ ਨਹੀਂ ਸਕਦਾ। ਹੱਥੀਂ ਸੰਗਤ ਦੀ ਸੇਵਾ ਤੋਂ ਹੀ ਸਿਖੀ ਉਪਜਦੀ ਹੈ।

4 ਸਣੁ ਦੇਵੀ ਦੇਵਾ–ਵੇਦ ਮੰਤ੍ਰਾਂ ਦੀਆਂ ਜੋ ਦੇਵੀਆਂ ਤੇ ਦੇਵਤੇ ਹਨ ਉਨ੍ਹਾਂ ਸਣੇ ।

5 ਖੇਵਾ–ਤੰਤ੍ਰਾਂ ਮੰਤ੍ਰਾਂ ਦੇ ਚਪੇ ਗੁਰ ਸਿਖੀ ਦੇ ਸਮੁੰਦ੍ਰ ਵਿਚੋਂ ਪਾਰ ਲੰਘਣ ਲਈ ਕੰਮ ਨਹੀਂ ਦਿੰਦੇ ।

6 ਗੁਰਸਿਖੀ...ਲਿਖੈ–ਪਿਛੇ ਦਸਿਆ ਹੈ ਕਿ ਤੰਤ੍ਰਾਂ ਮੰਤ੍ਰਾਂ ਦੇ ਚੱਪੇ ਇਸ ਸਮੁੰਦਰ ਵਿਚ ਲਾਭਦਾਇਕ ਨਹੀਂ ਪਰ ਇਕ ਲਿਖਣਾ (ਜੰਤ੍ਰ) ਕੰਮ ਦੇ ਸਕਦਾ ਹੈ ਉਹ ਗੁਰਬਾਣੀ ਦਾ ਵਿਚਾਰ ਲਿਖਣਾ ਹੈ। ਜਿਹਦੇ ਨਾਲ ਬਾਣੀ ਦਾ ਅਸਲ ਮਤਲਬ ਦ੍ਰਿੜ੍ਹ ਹੋਵੇ ।

7 ਕੋਲੂ ਰਸ ਇਖੈ–ਜਿਸ ਤਰ੍ਹਾਂ ਗੰਨਾ ਰਸ ਲਈ ਕੋਹਲੂ ਵਿਚ ਪੀੜਿਆ ਜਾਂਦਾ ਹੈ, ਇਸੇ ਤਰ੍ਹਾਂ ਪਰਉਪਕਾਰ ਲਈ ਔਖ ਸਹਾਰੇ।

8 ਵਰਤਮਾਨ–ਵਰਤਣ। ਚੰਦਨ ਦੀ ਵਾਸ਼ਨਾ ਨੇੜੇ ਦੇ ਰੁੱਖਾਂ ਵਿਚ ਵਾਸ ਕਰ ਜਾਂਦੀ ਹੈ। ਇਸੇ ਤਰ੍ਹਾਂ ਮੰਤ੍ਰਾਂ ਦੀ ਵਾਸ (ਸ਼ੁਭ ਗੁਣ) ਉਹ ਆਪਣੇ ਵਿਚ ਵਸਾਣ । ਉਨ੍ਹਾਂ ਨੂੰ ਧਾਰਨ ਕਰੇ ।

9 ਭਿਖੈ–ਨਾਮ ਦੀ ਭਿਖਿਆ ਲੈ ਕੇ (ਬੁੱਝ) ਵਿਚਾਰ ਤੋਂ ਪਰੇ ਹੋ ਜਾਵੇ ਅਰਥਾਤ ਉਸ ਪਦ ਨੂੰ ਪਾ ਲਵੇ ਜਿਥੇ ਵਿਚਾਰ ਨਹੀਂ ਪੁੱਜ ਸਕਦਾ। ਇਹ ਗੁਰਸਿਖੀ ਦਾ ਅਸਲ ਗਿਆਨ ਹੈ ।

ਸਾਧ[1] ਸੰਗਤਿ ਗੁਰ ਸਬਦੁ ਸੁਣਿ ਨਾਮੁ ਦਾਨੁ ਇਸਨਾਨੁ ਸਰਿਖੈ।
ਵਰਤਮਾਨੁ ਲੰਘਿ ਭੂਤ ਭਵਿਖੈ ॥ ੫ ॥ [ਵਾਰ ੨੮

ਫਿਰ ਭਾਈ ਜੀ ਦੱਸਦੇ ਹਨ ਕਿ ਗੁਰਸਿੱਖੀ ਦੀ ਸ਼ਰਾ (ਰਹਤ) ਕਿਹੜੀ ਹੈ?

ਗੁਰਸਿਖੀ ਦਾ ਬੋਲਣਾ ਹੁਇ ਮਿਠ ਬੋਲਾ ਲਿਖੈ[2] ਨ ਲੇਖੈ।
ਗੁਰਸਿਖੀ ਦਾ ਚਲਣਾ ਚਲੈ ਭੈ ਵਿਚਿ ਲੀਤੇ ਭੇਖੈ ।
ਗੁਰਸਿਖੀ ਦਾ ਰਾਹੁ ਏਹੁ ਗੁਰਮੁਖਿ ਚਾਲ ਚਲੈ ਸੋ ਦੇਖੈ ।
ਘਾਲਿ ਖਾਇ ਸੇਵਾ ਕਰੈ ਗੁਰ ਉਪਦੇਸੁ ਅਵੇਸੁ ਵਿਸੇਖੈ ।
ਆਪੁ[3] ਗਣਾਇ ਨ ਅਪੜੈ ਆਪੁ ਗਵਾਏ ਰੂਪ ਨ ਰੇਖੈ।
ਮੁਰਦੇ ਵਾਂਗੁ ਮੁਰੀਦ ਹਇ ਗੁਰ ਗੋਰੀ ਵੜਿ ਅਲਖ ਅਲੇਖੈ ।
ਅੰਤੁ[4] ਨ ਮੰਤੁ ਨ ਸੇਖ ਸਰੇਖੈ ॥ ੬ ॥ [ਵਾਰ ੨੮

ਪੁਨ :

ਲੀਹਾ[5] ਅੰਦਰਿ ਚਲੀਐ ਜਿਉ ਗਾਡੀ ਰਾਹੁ ।
ਹੁਕਮਿ ਰਜਾਈ[6] ਚਲਣਾ ਸਾਧ ਸੰਗੁ ਨਿਬਾਹੁ ।
ਜਿਉ[7] ਧਨ ਸੋਘਾ ਰਖਦਾ ਘਰਿ ਅੰਦਰਿ ਸਾਹੁ ।
ਜਿਉ[8] ਮਿਰਜਾਦ ਨ ਛਡਈ ਸਾਇਰੁ ਅਸਗਾਹੁ ।
ਲਤਾ ਹੇਠਿ ਲਤਾੜੀਐ ਅਜਰਾਵਰ[9] ਘਾਹੁ ।
ਧਰਮਸਾਲ ਹੈ ਮਾਨਸਰ ਹੰਸ ਗੁਰ ਸਿਖ ਵਾਹੁ ।
ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ ॥ ੧੪ ॥ [ਵਾਰ ੯

ਪੁਨ :

---

1 ਸਾਧ ਸੰਗਤਿ...ਭਵਿੱਖੇ-ਸਤਿਸੰਗਤ ਕਰੇ ਗੁਰੂ ਦਾ ਸਬਦ ਸੁਣੇ ਨਾਮ ਦਾਨ ਇਸਨਾਨ (ਸਰਿਖੈ) ਸਾਰਖੇ (ਵਰਗੇ) ਗੁਣ (ਧਾਰਨ ਕਰੇ) ਤੇ ਇਹ ਕਰਦਾ ਹੋਇਆ ਭੂਤ ਭਵਿੱਖ ਤੇ ਵਰਤਮਾਨ ਤਿੰਨਾਂ ਕਾਲਾਂ ਤੋਂ ਪਾਰ ਹੋ ਜਾਵੇ ਅਰਥਾਤ ਸਮੇਂ ਦੀ ਮਾਰ ਤੋਂ ਪਰੇ ਹੋ ਜਾਵੇ ।

2 ਲਿਖੈ ਨ ਲੇਖੈ-ਦੂਜਿਆਂ ਦੇ ਕੌੜੇ ਬਚਨਾਂ ਦਾ ਹਿਸਾਬ ਨ ਰੱਖੇ ।

3 ਆਪ ਗਣਾਇ...ਰੇਖੈ-ਜਿਸ ਪਰਮਾਤਮਾ ਦਾ ਰੂਪ-ਰੇਖ ਕੋਈ ਨਹੀਂ ਉਹਨੂੰ ਆਪ ਗਣਾਇ ਕਰ ਅਰਥਾਤ ਅਹੰਕਾਰ ਦੁਆਰਾ ਨਹੀਂ ਅਪੜ ਸਕੀਦਾ, ਆਪ ਗਵਾਏ ਅਰਥਾਤ ਹਉਮੈ ਮਾਰ ਕੇ ਹੀ ਪੁੱਜ ਸਕਦਾ ਹੈ।

4 ਅੰਤੁ ਨ ਮਤੁ ਨ ਸੇਖ ਸਰੇਖੈ-ਜਿਸ ਪਰਮਾਤਮਾ ਦਾ ਅੰਤ ਤੇ ਮੰਤ (ਮਰਜ਼ੀ) ਸ਼ੇਸ਼ਨਾਗ ਵਰਗੇ ਭੀ ਨਹੀਂ ਬੁਝ ਸਕਦੇ।

5 ਲੀਹਾ ਅੰਦਰਿ...ਰਾਹੁ-ਕੱਚੀ ਸੜਕ ਤੇ ਗੱਡੀਆਂ ਚਲਣ ਨਾਲ ਲੀਹਾਂ ਪੈ ਜਾਂਦੀਆਂ ਹਨ। ਪਿਛਲੀਆਂ ਗੱਡੀਆਂ ਉਨ੍ਹਾਂ ਲੀਹਾਂ ਵਿਚ ਸੌਖੀਆਂ ਤੁਰਦੀਆਂ ਹਨ, ਇਸ ਤਰ੍ਹਾਂ ਗੁਰੂ ਜੀ ਦੀ ਚਾਲ ਤੇ ਚੱਲੋ, "ਗੁਰ ਸਿਖ ਮੀਤ ਚਲੋ ਗੁਰ ਚਾਲੀ।"

6 ਰਜਾਈ-ਪਰਮਾਤਮਾ ।

7 ਜਿਉ ਧਨ...ਸਾਹੁ-"ਬੰਦੇ ਖੋਜੁ ਦਿਲ ਹਰ ਰੋਜ"।

8 ਜਿਉ ਅਸਗਾਹੁ=ਡੂੰਘਾ ਸਮੁੰਦਰ ਆਪਣੇ ਨਿਯਮ ਨਹੀਂ ਛੱਡਦਾ । ਨਾ ਸੁੱਕਦਾ ਹੈ ਨਾ ਉਹਦੇ ਵਿਚ ਹੜ੍ਹ ਆਉਂਦਾ ਹੈ।

9 ਅਜਰਾਵਰ-ਰਾਹ ਵਿਚ ਵਿਛੇ ਹੋਏ ਘਾਹ ਵਾਂਗ (ਫਰੀਦਾ ਥੀਉ ਪਵਾਹੀ ਦੱਭ)

ਗੁਰਮੁਖਿ ਸੁਖਫਲੁ ਖਾਵਣਾ ਦੁਖਸੁਖ ਸਮਕਰਿ ਅਉਚਰ[1] ਚਰਣਾ ।
ਗੁਰ ਸਿਖੀ ਦਾ ਗਾਵਣਾ ਅੰਮ੍ਰਿਤ ਬਾਣੀ ਨਿਝਰੁ[2] ਝਰਣਾ ।
ਗੁਰਸਿਖੀ ਧੀਰਜੁ ਧਰਮੁ ਪਿਰਮ ਪਿਆਲਾ ਅਜਰੁ ਜਰਣਾ ।
ਗੁਰਸਿਖੀ ਦਾ ਸਜਮੋ ਡਰਿ[3] ਨਿਡਰੁ ਨਿਡਰਿ ਮੁਚ ਡਰਣਾ ।
ਗੁਰਸਿਖੀ ਮਿਲਿ ਸਾਧ ਸੰਗਿ ਸਬਦ ਸੁਰਤਿ ਜਗੁ ਦੁਤਰੁ[4] ਤਰਣਾ ।
ਗੁਰਸਿਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ ।
ਗੁਰ ਕਿਰਪਾ ਗੁਰੁ ਸਿਖ ਗੁਰ ਸਰਣਾ ॥ ੧੦ ॥ [ਵਾਰ੨੮

ਪੁਨ :-

ਗੁਰਦਰਸਨੁ ਪਰਸਣ ਸਬਲ ਛਿਅ[5] ਦਰਸਨੁ ਇਕ ਦਰਸਨੁ ਜਾਣੈ।
ਦਿਬ ਦ੍ਰਿਸਟਿ ਪਰਗਾਸੁ ਕਰ ਲੋਕ[6] ਵੇਦ ਗੁਰ ਗਿਆਨੁ ਪਛਾਣੈ।
ਏਕਾ[7] ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ।
ਪਰ ਧਨੁ ਸੂਅਰ ਗਾਇ ਜਿਉ ਮਕਰੂਹ ਹਿੰਦੂ ਮੁਸਲਮਾਣੈ ।
ਘਰ ਬਾਹੀ ਗੁਰਸਿਖੁ ਹੋਇ ਸਿਖਾ[8] ਸੂਤ੍ਰ ਮਲ ਮੂਤ੍ਰ ਵਿਡਾਣੈ।
ਪਾਰਬ੍ਰਹਮ ਪੂਰਨ ਬ੍ਰਹਮ ਗਿਆਨੁ ਧਿਆਨੁ ਗੁਰਸਿਖ ਸਿਞਾਣੈ ।

---

1 ਅਉਚਰ ਚਰਣਾ-ਨਾ ਚਰ ਹੋਣ ਵਾਲੀ ਚੀਜ਼ ਨੂੰ ਚਰਨਾ ਅਰਥਾਤ ਹਰ ਮੁਸੀਬਤ ਨੂੰ ਸਹਾਰਨਾ ।

2 ਨਿਝਰੁ ਝਰਣਾ-ਇਕ ਤਾਰ ਝਰੇ ਅਰਥਾਤ ਗਾਵਣਾ ਕਦੀ ਟੁੱਟੇ ਨਾਂਹ ।

3 ਡਰ ਨਿਡਰ ਮੁਚ ਡਰਣਾ-ਆਮ ਡਰ (ਮੌਤ) ਤੋਂ ਨਿਡਰ ਹੋ ਕੇ (ਨਿਡਰ) ਨਿਰਭੌ ਪਰਮਾਤਮਾ ਤੋਂ ਬਾਹਲਾ ਡਰਣਾ।

4 ਦੁਤਰੁ-ਅੱਖ ਨਾਲ ਤਰਿਆ ਜਾਣ ਵਾਲਾ ।

5 ਛਿਅ ਦਰਸਨੁ ਇਕ ਦਰਸਨੁ ਜਾਣੈ-ਛੀ ਸ਼ਾਸਤ੍ਰ ਹਿੰਦੂਆਂ ਦੇ ਹਨ ਜਿਨ੍ਹਾਂ ਵਿਚ ਪਿਛਲੇ ਰਿਸ਼ੀਆਂ ਨੇ ਆਪਣੇ ਆਪਣੇ ਅੱਡ-ਅੱਡ ਸਿਧਾਂਤ ਬੰਨ੍ਹੇ ਹਨ। ਗੁਰੂ ਦੇ ਸਿੱਖਾਂ ਦਾ ਸਿਧਾਂਤ ਅਰਥਾਤ ਮੰਤਵ ਕੀ ਹੈ ? ਇਕ ਦਰਸ਼ਨ- ਪਰਮਾਤਮਾ ਜੀ ਨੂੰ ਸਾਖਿਆਤ ਦੇਖਣਾ। ਉਹ ਉਰੇ 2 ਉਕਤੀਆਂ ਯੁਕਤੀਆਂ ਵਿਚ ਹੀ ਨਹੀਂ ਠਹਰ ਜਾਂਦੇ।

6 ਲੋਕ ਵੇਦ ਗੁਰੁ ਗਿਆਨੁ ਪਛਾਣੈ- ਜੋ ਕੁਝ ਗੁਰੂ ਦੀ ਸਿਖਿਆ ਹੈ, ਉਹਨੂੰ ਇਸ ਲੋਕ (ਵਿਚ ਭੀ ਸਹਾਈ) ਅਰਥਾਤ ਲੌਕਿਕ ਸਿਖਿਆ ਮੰਨੇ ਤੇ ਵੇਦ (ਉਹ ਧਰਮ ਜੋ ਅਗੇ ਸਹਾਈ ਹੋਵੇਗਾ) ਭੀ ਗੁਰ ਸਿਖਿਆ ਨੂੰ ਮੰਨੇ। ਕਈ ਪੁਰਸ਼ ਗੁਰੂ ਦੀ ਸਿਖਿਆ ਨੂੰ ਅਗਲੇ ਲੋਕ ਲਈ ਹੀ ਸਹਾਈ ਸਮਝਦੇ ਹਨ ਤੇ ਇਹ ਜੀਵਨ ਆਪਣੀ ਚਤੁਰਾਈਆਂ ਵਿਚ ਬਿਤਾਣਾ ਚੰਗਾ ਜਾਣਦੇ ਹਨ। ਭਾਈ ਜੀ ਦਾ ਮਤਲਬ ਹੈ ਕਿ ਇਹ ਭੁੱਲ ਹੈ ਸਿੱਖਾਂ ਦੀ ਇਹ ਕਾਰ ਨਹੀਂ ।

7 ਏਕਾ ਨਾਰੀ ਜਤੀ ਹੋਇ-ਇਕ ਇਸਤ੍ਰੀ ਤੋਂ ਬਿਨਾਂ ਹੋਰ ਦੂਜੀ ਵੱਲ ਕਾਮ ਦੀ ਦ੍ਰਿਸ਼ਟੀ ਨਾ ਕਰੇ ਪਰ ਇਕ ਨਾਲ ਭੀ ਵਿਆਹ ਦਾ ਭਾਵ ਇਹ ਨਾ ਸਮਝੇ ਕਿ ਸਾਨੂੰ ਕਾਮ ਚੇਸ਼ਟਾ ਦੀ ਖੁੱਲ੍ਹ ਹੈ, ਸਗੋਂ ਵਿਆਹ ਨੂੰ ਕਾਮ ਦੇ ਰੋਕਣ ਦਾ ਇਕ ਵਸੀਲਾ ਜਾਣ ਦੇ ਤੇ ਜਤ ਧਾਰਨ ਕਰੇ। ਸਾਰੀਆਂ ਤੀਵੀਆਂ ਨੂੰ ਛੋੜ ਕੇ ਮੈਂ ਇਕ ਨਾਲ ਕੀਲਿਆ ਗਿਆ ਹਾਂ, ਇਸ ਲਈ ਨਹੀਂ ਕਿ ਵਿਸ਼ਾ ਭੋਗਾਂ ਸਗੋਂ ਇਹ ਨੂੰ ਪਹਿਲਾ ਕਦਮ ਜਤ ਦਾ ਸਮਝਾਂ। ਫਿਰ ਆਪਣਾ ਨਿਸ਼ਾਨਾ ਨਿਰੋਲ ਜਤ ਬਣਾਵੇ ਕਿਉਂ ਜੋ "ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਿਆਵੈ। ਤਬ ਹੀ ਆਤਮ ਤੱਤ ਕੋ ਦਰਸੈ ਪਰਮ ਪੁਰਖ ਕੌ ਪਾਵੇ।"

8 ਸਿਖਾ...ਵਿਡਾਣੈ-ਬੋਦੀ ਜਨੇਊ ਤੇ ਪੰਚਗਵ ਆਦਿ (ਜਿਹਦੇ ਵਿਚ ਗਊ ਦਾ ਮੂਤਰ ਪੈਂਦਾ ਹੈ ਤੇ ਜਿਹਨੂੰ ਹਿੰਦੂ ਲੋਕ ਪਵਿਤ੍ਰ ਹੋਣ ਲਈ ਪੀਂਦੇ ਹਨ) ਦਾ ਤਿਆਗ ਕਰੇ ਅਰਥਾਤ ਗ੍ਰਿਹਸਤੀ ਹੋਵੇ ਪਰ ਇਹ ਸੰਸਕਾਰ ਨ ਕਰੇ।

ਸਾਧ ਸੰਗਤਿ ਮਿਲਿ ਪਤਿ[1] ਪਰਵਾਣੈ ॥ ੮॥ [ਵਾਰ ੬

ਗੁਰਮੁਖਿ ਸਚਾ ਖੇਲੁ ਗੁਰ ਉਪਦੇਸਿਆ ।
ਸਾਧ ਸੰਗਤਿ ਦਾ ਮੇਲ ਸਬਦ ਅਵੇਸਿਆ[2] ।
ਫੁੱਲੀਂ ਤਿਲੀ ਫੁਲੇਲ ਸੰਗਿ ਸਲੇਸਿਆ[3] ।
ਗੁਰ[4]ਸਿਖ ਨਕ ਨਕੇਲ ਮਿਟੈ ਅੰਦੇਸਿਆ ।
ਨ੍ਹਾਵਣ ਅੰਮ੍ਰਿਤ ਵੇਲ ਵਸਨ ਸੁਦੇਸਿਆ।
ਗੁਰ ਜਪ ਰਿਦੈ ਸੁਹਲ ਗਰ ਪਰਵੇਸਿਆ ।
ਭਾਉ ਭਗਤਿ ਭਉ ਭੇਲ[5] ਸਾਧ ਸਰੇਸਿਆ[6] ।
ਨਿਤ ਨਿਤ ਨਵਲ ਨਵੇਲ ਗੁਰਮੁਖਿ ਭੇਸਿਆ ।
ਖੈਰ[7] ਦਲਾਲ ਦਲੇਲ ਸੇਵ ਸਹੇਸਿਆ ॥ ੯ ॥ [ਵਾਰ ੩

ਪੁਨ :-

ਸਬਦ ਸੁਰਤਿ ਲਿਵਲੀਣੁ ਹੋਇ ਸਾਧ ਸੰਗਤਿ ਸਚਿ ਮੇਲਿ ਮਿਲਾਇਆ।
ਹੁਕਮ ਰਜਾਈ ਚਲਣਾ ਆਪੁ ਗਵਾਇ ਨ ਆਪੁ ਜਣਾਇਆ ।
ਗੁਰਉਪਦੇਸੁ ਆਵੇਸੁ ਕਰਿ ਪਰਉਪਕਾਰਿ ਅਚਾਰਿ[8] ਲੁਭਾਇਆ ।
ਪਿਰਮ ਪਿਆਲਾ ਅਪਿਉ ਪੀ ਸਹਜਿ ਸਮਾਈ ਅਜਰੁ ਜਰਾਇਆ ।
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇ ਕੈ ਭਲਾ ਮਨਾਇਆ ।
ਇਕ ਮਨਿ ਇਕੁ ਅਰਾਧਣਾ ਦੁਬਿਧਾ ਦੂਜਾ ਭਾਉ ਮਿਟਾਇਆ ।
ਗੁਰਮੁਖਿ ਸੁਖ ਫਲ ਨਿਜ ਪਦੁ ਪਾਇਆ ॥ ੪ ॥ [ਵਾਰ ੧੧

ਪੁਨ :-

ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਗਾਡੀ ਰਾਹੁ ਚਲਾਇਆ ।
ਪੰਜਿ ਦੂਤਿ ਕਰਿ ਭੂਤਿ[9] ਵਸਿ ਦੁਰਮਤਿ ਦੂਜਾ ਭਾਉ ਮਿਟਾਇਆ ।
ਸਬਦ ਸੁਰਤਿ ਲਿਵ ਚਲਣਾ ਜਮੁ ਜਾਗਾਤੀ ਨੇੜਿ ਨ ਆਇਆ ।
ਬੇਮੁਖ[10] ਬਾਰਹ ਬਾਟ ਕਰਿ ਸਾਧ ਸੰਗਤਿ ਸਚਖੰਡੁ ਵਸਾਇਆ।

---

1 ਪਤਿ ਪਰਵਾਣੈ-ਸਾਧ ਸੰਗਤ ਪ੍ਰਾਪਤ ਕਰਕੇ ਆਪਣੀ ਸ਼ਰਧਾ ਤੋੜ ਤੀਕ ਪੁਚਾਵੇ ।
2 ਅਵੇਸਿਆ-ਦਾਖ਼ਲ ਹੋਣਾ, ਸੁਰਤ ਦਾ ਸ਼ਬਦ ਵਿਚ ਘਰ ਕਰਨਾ।
3 ਸਲੇਸਿਆ-ਸ੍ਰੇਸ਼ਟ ।
4 ਗੁਰ ਸਿਖ... ਅੰਦੇਸਿਆ-ਗੁਰ ਸਿਖ ਅੰਦੇਸੇ ਤੋਂ ਬਿਨਾਂ ਹੋ ਗਏ ਹਨ ਕਿਉਂ ਜੋ ਉਨ੍ਹਾਂ ਨੇ ਆਪਣੀ ਨਕੇਲ ਗੁਰੂ ਦੇ ਹੱਥ ਵਿਚ ਦੇ ਦਿੱਤੀ ਹੈ।
5 ਭੇਲ-ਮੇਲ ਕੇ, ਭਾਉ ਭਗਤੀ ਅਤੇ ਭਉ ਨੂੰ ਮੇਲ ਕੇ ।
6 ਸਰੇਸਿਆ-ਉੱਤਮ ।
7 ਖੈਰ ਦਲਾਲ...ਸਹੇਸਿਆ-ਨਾਮ ਰੂਪੀ (ਖੈਰ) ਭਿਖਿਆ ਦੇ (ਦਲੇਲ) ਦਲੇਰ ਅਣਝੱਕ ਦਲਾਲ ਹਨ, ਅਣਝੱਕ ਕਿਉਂ ਹਨ ? (ਉਹ ਸਹ+ਈਸ) ਈਸ਼ਵਰ ਖੈਰ ਦੇਣ ਵਾਲੇ ਨਾਲ ਵਸਣ ਵਾਲੇ ਦੀ ਸੇਵਾ ਕਰਦੇ ਹਨ ।
8 ਅਚਾਰਿ-ਆਚਾਰ, ਕੰਮ ।
9 ਭੂਤਿ-ਪੰਜ ਭੂਤਾਂ ਦਾ ਸਰੀਰ ।
10 ਬੇਮੁਖ ਬਾਰਟ ਬਾਟ-ਬਾਰਾਂ ਰਸਤੇ ਜਿਹੜੇ ਜੋਗੀਆਂ ਦੇ ਸਨ ਉਨ੍ਹਾਂ ਤੋਂ ਬੇਮੁਖ ਕਰਕੇ ।

ਭਾਉ ਭਗਤਿ ਭਉ ਮੰਤ੍ਰ ਦੇ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ।
ਜਿਉ ਜਲ ਅੰਦਰਿ ਕਮਲ ਹੈ ਮਾਇਆ ਵਿਚ ਉਦਾਸੁ ਰਹਾਇਆ ।
ਆਪੁ ਗਵਾਇ ਨ ਆਪੁ ਗਣਾਇਆ ॥ ੧੩ ॥ [ਵਾਰ ੫

"ਪਹਿਲਾ ਮਰਣੁ ਕਬੂਲਿ"

ਪਹਿਲੇ ਗੁਰ ਉਪਦੇਸ ਦੇ ਸਿਖ ਪੈਰੀ ਪਾਏ ।
ਸਾਧ ਸੰਗਤਿ ਕਰਿ ਧਰਮਸਾਲ ਸਿਖ ਸੇਵਾ ਲਾਏ ।
ਭਾਇ ਭਗਤਿ ਭੈ ਸੇਵਦੇ ਗੁਰੁ ਪੁਰਬ ਕਰਾਏ।
ਸਬਦ ਸੁਰਤਿ ਲਿਵ ਕੀਰਤਨੁ ਸਚਿ ਮੇਲਿ ਮਲਾਏ ।
ਗੁਰਮੁਖਿ ਮਾਰਗੁ ਸਚੁ ਦਾ ਸਚੁ ਪਾਰ ਲੰਘਾਏ ।
[1]ਸਚਿ ਮਿਲੈ ਸਚਿਆਰ ਨੋ ਮਿਲਿ ਆਪੁ ਗਵਾਏ ॥ ੧੭ ॥ [ਵਾਰ ੯

ਗੁਰਮੁਖਿ ਸਚਾ ਪੰਥੁ ਹੈ ਸਿਖੁ ਸਹਜ ਘਰਿ ਜਾਇ ਖਲੋਵੈ ।
ਗੁਰਮੁਖਿ ਸਚੁ ਰਹਰਾਸਿ ਹੈ ਪੈਰੀਂ ਪੈ ਪਾਖਾਕੁ ਜੁ ਹੋਵੈ ।
ਗੁਰੁ ਸਿਖੀ ਦਾ ਨਾਵਣਾ ਗੁਰਮਤਿ ਲੈ ਦੁਰਮਤਿ ਮਲੁ ਧੋਵੈ ।
ਗੁਰੁ ਸਿਖੀ ਦਾ ਪੂਜਣਾ ਗੁਰਸਿਖ ਪੂਜ ਪਿਰਮ ਰਸੁ ਭੋਵੈ ।
ਗੁਰੁ ਸਿਖੀ ਦਾ ਮੰਨਣਾ ਗੁਰੁ ਬਚਨੀ ਗਲਿ ਹਾਰੁ ਪਰੋਵੈ ।
ਗੁਰੁ ਸਿਖੀ ਦਾ ਜੀਵਣਾ ਜੀਵਦਿਆਂ ਮਰਿ ਹਉਮੈ ਖੋਵੈ ।
ਸਾਧ ਸੰਗਤਿ ਗੁਰੁ ਸਬਦ ਵਿਲੋਵੈ ॥੯॥ [ਵਾਰ ੨੯

ਗੁਰ ਸਿੱਖੀ ਦੀਆਂ ਪਉੜੀਆਂ ਦੱਸਦੇ ਹਨ :-

ਸਤਿਗੁਰ ਸਰਣੀ ਜਾਇ ਸੀਸੁ ਨਿਵਾਇਆ ।
ਗੁਰ ਚਰਣੀ ਚਿਤੁ ਲਾਇ ਮਥਾ ਲਾਇਆ ।
ਗੁਰਮਤਿ ਰਿਦੈ ਵਸਾਇ ਆਪੁ ਗਵਾਇਆ ।
ਗੁਰਮੁਖਿ ਸਹਜਿ ਸੁਭਾਇ ਭਾਣਾ ਭਾਇਆ ।
ਸਬਦ ਸੁਰਤਿ ਲਿਵਲਾਇ ਹੁਕਮੁ ਕਮਾਇਆ ।
ਸਾਧ ਸੰਗਤਿ ਭੈ ਭਾਇ ਨਿਜ ਘਰਿ ਪਾਇਆ ।
ਚਰਣ ਕਵਲ ਪਤੀਆਇ ਭਵਰੁ ਲੁਭਾਇਆ ।
ਸੁਖ[2] ਸੰਪਟ ਪਰਚਾਇ ਅਮਿਉ ਪੀਆਇਆ ।
ਧੰਨ ਜਣੇਦੀ ਮਾਇ ਸਹਿਲਾ[3] ਆਇਆ ॥ ੨੦ ॥ [ਵਾਰ ੩

ਪੁਨ :-

ਹੁਕਮੀ ਬੰਦਾ ਹੋਇਕੈ ਸਾਹਿਬੁ ਦੇ ਹੁਕਮੈ ਵਿਚਿ ਰਹਣਾ ।

---

1 ਸਚਿ ਮਿਲੈ ਸਚਿਆਰ ਨੋ – ਸੱਚ ਦੁਆਰਾ (ਸਚਿਆਰ) ਪਰਮਾਤਮਾ ਨੂੰ ਮਿਲ ਜਾਂਦੇ ਹਨ ।
2 ਸੁਖ ਸੰਪਟ–ਸੁੱਖ ਦਾ ਡੱਬਾ ਪਰਮਾਤਮਾ ਦੇ ਚਰਨ ।
3 ਸਹਿਲਾ–ਸਫਲਾ ।

ਹੁਕਮੈ ਅੰਦਰਿ ਸਭ ਕੋ ਸਭਨਾ ਆਵਟਣ[1] ਹੈ ਸਹਣਾ ।
ਦਿਲੁ ਦਰੀਆਉ ਸਮਾਉ ਕਰਿ ਗਰਬੁ ਗਵਾਇ ਗਰੀਬੀ ਵਹਣਾ ।
ਵੀਹਿ[2] ਇਕੀਹ[3] ਉਲੰਘਿ ਕੈ ਸਾਧ ਸੰਗਤਿ ਸਿੰਘਾਸਣਿ ਬਹਣਾ ।
ਸਬਦ ਸੁਰਤਿ ਲਿਵਲੀਣ ਹੋਇ ਅਨਭਉ ਅਘੜ ਘੜਾਏ ਗਹਣਾ ।
ਸਿਦਕ ਸਬੂਰੀ ਸਾਬਤਾ ਸਾਕਰੁ ਸੁਕਰਿ ਨ ਦੇਣਾ ਲਹਣਾ ।
ਨੀਰਿ ਨ ਡੁਬਣੁ ਅਗਿ ਨ ਦਹਣਾ ॥੨੨॥ [ਵਾਰ ੧੮

ਪੁਨ :-

ਭਾਇ ਭਗਤਿ ਭੈ ਚਲਣਾ ਹੋਇ ਪਾਹੁਨਿਚਾਰੀ[4]
ਚਲਣ[5] ਜਾਣਿ ਅਜਾਣ ਹੋਇ ਗਹੁ ਗਰਬੁ ਨਿਵਾਰੀ ।
ਗੁਰ ਸਿਖ ਨਿਤ ਪਰਾਹੁਣੇ ਇਹ ਕਰਣੀ ਸਾਰੀ ।
ਗੁਰਮੁਖਿ ਸਵ ਕਮਾਵਣੀ ਸਤਿਗੁਰੂ ਪਿਆਰੀ ।
ਸਬਦਿ ਸੁਰਤਿ ਲਿਵਲੀਣ ਹੋਇ ਪਰਵਾਰ ਸੁਧਾਰੀ ।
ਸਾਧਸੰਗਤਿ ਜਾਇ ਸਹਜਿ ਘਰ ਨਿਰਮਲ ਨਿਰੰਕਾਰਿ ॥੪॥ [ਵਾਰ ੯

ਮੁੱਕਦੀ ਗੱਲ ਭਾਈ ਜੀ ਦੱਸਦੇ ਹਨ ਕਿ "ਆਪੁ ਗਵਾਈਐ ਤਾਂ ਸਹੁ ਪਾਈਐ ਅਉਰੁ ਕੈਸੀ ਚਤੁਰਾਈ ।"

ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ ।
ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ ।
ਗੋਲਾ ਮੁਲ ਖਰੀਦੁ ਕਾਰੇ ਜੋਵਣਾ ।
ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ ।
ਪੀਹਣਿ ਹੋਇ ਜਦੀਦ ਪਾਣੀ ਢੋਵਣਾ ।
ਪਖੇ ਦੀ ਤਾਗੀਦ ਪਗ ਮਲਿ ਧੋਵਣਾ ।
ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ ।
ਦਰ ਦਰਵੇਸ ਰਸੀਦੁ ਪਿਰਮ ਰਸ ਭੋਵਣਾ[6]।
ਚਦ[7] ਮੁਮਾਰਖ ਈਦ ਪੁਗ ਖਲੋਵਣਾ ॥੧੮॥ [ਵਾਰ ੩

ਇਸ ਪਉੜੀ ਵਿਚੋਂ ਪੁਰਾਣੇ ਬ੍ਰਹਮ ਗਿਆਨੀ ਤੇ ਸਿੱਖੀ ਜੀਵਨ ਦੇ ਫ਼ਰਕ ਦਾ ਪਤਾ ਲੱਗੇਗਾ। ਪੁਰਾਣੇ ਖਿਆਲਾਂ ਮੁਜਬ ਬ੍ਰਹਮ ਗਿਆਨੀ ਜੜ ਹੋ ਜਾਂਦਾ ਹੈ, ਕੋਈ ਕਿਰਿਆ ਨਹੀਂ

---

1 ਆਵਟਣ-ਤਾਂ ।
2 ਵੀਹਿ-ਸੰਸਾਰਕ ਗਿਣਤੀ ।
3 ਇਕੀਹ-ਇਕ ਈਸ਼ਵਰ ਦੀ ਇੱਛਾ ਵਾਲਾ ਹੋ ਕੇ।
4 ਪਾਹੁਨਿਚਾਰੀ-ਪਰਾਹੁਣਿਆਂ ਵਤ ਆਪਣਾ ਆਚਾਰ ਰਖੋ ।
5 ਚਲਣ ਜਣਿ ਅਜਾਣ ਹੋਇ -ਮੌਤ ਨੂੰ ਸੱਤ ਜਾਣ ਕੇ ਬਾਹਰੋਂ ਭੋਲਾ ਬਣ ਜਾਵੇ ।
6 ਭੋਵਣਾ-ਭੋਗਣਾ, ਖਾਣਾ।
7 ਚਦ ਮੁਮਾਰਖ ਈਦ ਪੁਗ ਖਲੋਵਣਾ-ਐਸੇ ਸਿੱਖ ਦਾ ਦਰਸ਼ਨ ਈਦ ਦੇ ਚੰਦ ਦੀ ਤਰ੍ਹਾਂ ਮੁਬਾਰਕ ਹੈ, ਉਹ (ਸੰਸਾਰ ਦੀ ਖੇਡ ਵਿਚੋਂ) ਪੁਗ ਖੜੋਤਾ ਹੈ।

ਕਰਦਾ, ਪਰ ਸਿੱਖ ਪਰਮ ਪਦ ਨੂੰ ਪਹੁੰਚ ਕੇ ਕਿਰਿਆਹੀਨ ਨਹੀਂ ਹੁੰਦਾ, ਸਵਾਰਥਹੀਨ ਹੋ ਜਾਂਦਾ ਹੈ। ਪਰਉਪਕਾਰ ਵਿਚ ਮੁੱਲ ਲਏ ਗ਼ੁਲਮ ਦੀ ਤਰ੍ਹਾਂ ਜੁੱਟਦਾ ਹੈ।

ਪੈਰੀ ਪੈ ਪਾਖਾਕੁ ਮੁਰੀਦੈ ਥੀਵਣਾ ।
ਗੁਰਮੂਰਤਿ ਮੁਸਤਾਕੁ[1] ਮਰਿ ਮਰਿ ਜੀਵਣਾ ।
ਪਰਹਰਿ ਸਭ ਸਾਕ ਸੁਰਗ ਰਗੀਵਣਾ ।
ਹੋਰ ਨ ਝਖਣੁ[2] ਝਾਕ ਸਰਣਿ ਮਨੁ ਸੀਵਣਾ ।
ਪਿਰਮ ਪਿਆਲਾ ਪਾਕ ਅਮਿਅ ਰਸੁ ਪੀਵਣਾ ।
ਮਸਕੀਨੀ ਅਉਤਾਕ[3] ਅਸਥਿਰੁ ਥੀਵਣਾ ।
ਦੱਸ[4] ਅਉਰਾਤਿ ਤਲਾਕ ਸਹਿਜ ਅਲੀਵਣਾ[5] ।
ਸਾਵਧਾਨ ਗੁਰ ਵਾਕ ਨ ਮਨ ਭਰਮੀਵਣਾ ।
ਸਬਦ ਸੁਰਤਿ ਹੁਸਨਾਕ[6] ਪਾਰਿ ਪਰੀਵਣਾ ॥੧੯॥ [ਵਾਰ ੩

ਪੁਨ :-

ਮੁਰਦਾ ਹੋਇ ਮੁਰੀਦੁ ਸੋ ਗੁਰ ਗੋਰਿ ਸਮਾਵੈ ।
ਸਬਦ ਸੁਰਤਿ ਲਿਵਲੀਣੁ ਹੋਇ ਓਹੁ ਆਪੁ ਗਵਾਵੈ ।
ਤਨੁ ਧਰਤੀ ਕਰਿ ਧਰਮਸਾਲ ਮਨੁ ਦਭੁ ਵਿਛਾਵੈ ।
ਲਤਾਂ ਹੇਠਿ ਲਤਾੜੀਐ ਗੁਰ ਸਬਦੁ ਕਮਾਵੈ ।
ਭਾਇ[7] ਭਗਤਿ ਨੀਵਾਣੁ ਹੋਇ ਗੁਰਮਤਿ ਠਹਰਾਵੈ ।
ਵਰਸੈ ਨਿਝਰ ਧਾਰ ਹੋਇ ਸੰਗਤਿ ਚਲਿ ਆਵੈ ॥੨੨॥ [ਵਾਰ ੯

ਭਾਈ ਜੀ ਬ੍ਰਿਛ ਦਾ ਦ੍ਰਿਸ਼ਟਾਂਤ ਲੈ ਕੇ ਗੁਰ ਸਿਖੀ ਦਾ ਭਾਵ ਦੱਸਦੇ ਹਨ ।

ਸਿਰ ਤਲਵਾਇਆ ਜਮਿਆ ਹੋਇ ਅਚਲੁ ਨ ਚਲਿਆ ।
ਪਾਣੀ ਪਾਲਾ ਧੁਪ ਸਹਿ ਉਹ ਤਪਹੁ ਨ ਟਲਿਆ ।
ਸਫਲਿਓ ਬਿਰਖ ਸੁਹਾਵੜਾ ਫਲ ਸੁਫਲੁ ਸੁਫਲਿਆ ।
ਫਲੁ ਦੇਇ ਵਟ ਵਗਾਇਐ ਕਰਵਤਿ[8] ਨ ਹਲਿਆ ।
ਬੁਰ ਕਰਨਿ ਬੁਰਿਆਈਆਂ ਭਲਿਆਈ ਭਲਿਆ ।
ਅਵਗੁਣ ਕੀਤੇ ਗੁਣ ਕਰਨਿ ਜਗਿ ਸਾਧ ਵਿਰਲਿਆ ।

---

1 ਮੁਸਤਾਕੁ-ਚਾਹਵਾਨ ।
2 ਝਖਣੁ ਝਾਕ-ਝਖ ਮਾਰ ਕੇ ਦ੍ਰਿਸ਼ਟੀ ਕਰਨੀ ।
3 ਅਉਤਾਕ-(ਫ਼ਾਰਸੀ) ਬੈਠਕ ।
4 ਦੱਸ ਅਉਰਾਤਿ-ਦੱਸ ਇੰਦ੍ਰੀਆਂ ।
5 ਅਲੀਵਣਾ-ਸਮਾ ਜਾਣਾ ।
6 ਹੁਸਨਾਕ-ਚੌਕੰਨਾ ।
7 ਭਾਇ......ਠਹਰਾਵੈ-ਜਿਕੂੰ ਪਾਣੀ ਨੀਵਾਣ ਠਹਰਦਾ ਹੈ ।
8 ਕਰਵਤਿ-ਕਲਵੱਤ੍ਰ ਹੇਠਾਂ।

ਅਉਸਰਿ ਆਪੁ ਛਲਾਇੰਦਾ ਤਿਨਾ ਅਉਸਰੁ ਛਲਿਆ ।੨੧।। [ਵਾਰ੯

ਪੈਰੀ ਪੈ ਪਾਖਾਕ ਹੋਇ ਛਡਿ ਮਣੀ[1] ਮਨੂਰੀ ।
ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ ।
ਤੁਪਤ ਝਾੜਿ ਵਿਛਾਇਦਾ ਚੁਲਿ ਝੋਕਿ[2] ਨ ਝੂਰੀ ।
ਮੁਰਦੇ ਵਾਂਗਿ ਮੁਰੀਦੁ ਹਇ ਕਰਿ ਸਿਦਕ ਸਬੂਰੀ ।
ਚੰਦਨੁ[3] ਹੋਵੈ ਸਿੰਮਲਹੁ ਫਲੁ ਵਾਸੁ ਹਜੂਰੀ ।
ਪੀਰ ਮੁਰੀਦਾ ਪਿਰਹੜੀ ਗੁਰਮੁਖਿ ਮਤਿ ਪੂਰੀ ।।੧੯ ।। [ਵਾਰ੨੭

ਸਿੱਖ ਪਹੁੰਚ ਕੇ ਭੀ ਆਪਣਾ ਆਪ ਜ਼ਾਹਰ ਨਹੀਂ ਕਰਦਾ ।

ਚੰਨਣੁ ਜਿਉ ਵਣਖੰਡ ਵਿਚਿ ਓਹੁ ਆਪੁ ਲੁਕਾਏ ।
ਪਾਰਸੁ ਅੰਦਰਿ ਪਰਬਤਾ ਹੋਇ ਗੁਪਤ ਵਲਾਏ ।
ਸਤ ਸਮੁੰਦੀ ਮਾਨਸਰੁ ਨਹਿ ਅਲਖੁ ਲਖਾਏ ।
ਜਿਉ ਪਰਛਿਨਾ[4] ਪਾਰਜਾਤ ਨਹਿ ਪਰਗਟੀ ਆਏ ।
ਜਿਉ ਜਗਿ ਅੰਦਰਿ ਕਾਮਧੇਨੁ ਨਹਿ ਆਪ ਗਣਾਏ ।
ਸਤਿਗੁਰ ਦਾ ਉਪਦੇਸੁ ਲੈ ਕਿਉ ਆਪੁ ਗਣਾਏ ।।੧੫ ।। [ਵਾਰ ੯

---

1 ਮਣੀ ਮਨੂਰੀ-ਮਾਣ ਜੋ ਮਨੂਰ ਵਤ ਨਖਿੱਧ ਹੈ।

2 ਨ ਝੂਰੀ-ਨਹੀਂ ਝਰਦਾ ਅਫ਼ਸੋਸ ਨਹੀਂ ਕਰਦਾ, ਖੁਸ਼ ਹੁੰਦਾ ਹੈ।

3 ਚੰਦਨੁ ਹੋਵੈ.... ਹਜੂਰੀ-ਸਿੰਮਲ ਬਿਰਖ ਤੋਂ ਸਫਲ ਫਲ ਵਾਲਾ ਹੋ ਜਾਵੇ ਤੇ ਵਾਂਸ ਤੋਂ ਭੀ ਚਨਣ ਹੋ ਜਾਵੇ ਸਦਾ ਹਜ਼ੂਰ ਰਹਣ ਨਾਲ ।

4 ਪਰਛਿਨਾ-ਗੁਪਤ ।

# ਗਰੀਬੀ

ਭਾਈ ਸਾਹਿਬ ਹੁਣ ਜਿੰਨੇ ਗੁਣ ਉਪਰ ਦੱਸ ਆਏ ਹਨ ਕਿ ਸਿੱਖ ਵਿਚ ਹੋਣੇ ਚਾਹੀਦੇ ਹਨ ਉਨ੍ਹਾਂ ਨੂੰ ਇਕ-ਇਕ ਕਰਕੇ ਉਨ੍ਹਾਂ ਦੀ ਉਤਮੱਤਾ ਦੱਸਦੇ ਹਨ। ਪਹਿਲੇ ਗਰੀਬੀ ਨੂੰ ਲੈਂਦੇ ਹਨ। ਸਰੀਰ ਦੇ ਸਾਰੇ ਉੱਚੇ ਅੰਗ ਪੰਜਾਂ ਵਿਸ਼ਿਆਂ ਦੇ ਵਸ ਵਿਚ ਹਨ । ਗਰੀਬ ਚਰਨ ਨੀਵੇਂ ਹੋਣ ਕਰਕੇ ਬਚੇ ਹੋਏ ਹਨ। ਇਸੀ ਤਰ੍ਹਾਂ ਨੀਵੇਂ ਮਨੁੱਖ ਵਿਕਾਰਾਂ ਤੋਂ ਬਚੇ ਰਹਿੰਦੇ ਹਨ ।

ਮਾਣਸ ਦੇਹ ਸੁ ਖੇਹ ਹੈ ਤਿਸੁ ਵਿਚਿ ਜੀਭੈ ਲਈ ਨਕੀਬੀ[1] ।
ਅਖੀ ਦੇਖਿਨਿ ਰੂਪ ਰੰਗ ਰਾਗ ਨਾਦ ਕੰਨ ਕਰਨਿ ਰਕੀਬੀ[2] ।
ਨਕਿ ਸੁਵਾਸੁ ਨਿਵਾਸੁ ਹੈ ਪੰਜੇ ਦੂਤ ਬੁਰੀ[3] ਤਰਤੀਬੀ ।
ਸਭਦੂੰ ਨੀਵੇ ਚਰਨ ਹੋਇ ਆਪ ਗਵਾਇ ਨਸੀਬੁ[4] ਨਸੀਬੀ ।
ਹਉਮੈ ਰੋਗ ਮਿਟਾਇਦਾ ਸਤਿਗੁਰ ਪੂਰਾ ਕਰੈ ਤਬੀਬੀ[5] ।
ਪੈਰੀ ਪੈ ਰਹਰਾਸਿ ਕਰਿ ਗੁਰ ਸਿਖ ਸੁਣਿ ਗੁਰ ਸਿਖ ਮਨੀਬੀ[6] ।
ਮੁਰਦਾ ਹੋਇ ਮੁਰੀਦੁ ਗਰੀਬੀ ॥੩॥ [ਵਾਰ ੪

ਫਿਰ ਆਪ ਕੀੜੀ ਦਾ ਦ੍ਰਿਸ਼ਟਾਂਤ ਲੈਂਦੇ ਹਨ । ਜਿਸ ਤਰ੍ਹਾਂ ਕੀੜੀਆਂ ਇਕ ਦੂਜੇ ਦੇ ਪਿਛੇ ਤੁਰਦੀਆਂ ਹਨ, ਇਸੇ ਤਰ੍ਹਾਂ ਗਰੀਬੀ ਧਾਰਨ ਕਰਨ ਵਾਲਾ ਸਿੱਖ ਹੀ ਗੁਰੂ ਦੇ ਪਿੱਛੇ ਤੁਰ ਸਕਦਾ ਹੈ, ਹੰਕਾਰੀ ਨਹੀਂ ਤੁਰ ਸਕਦਾ ਅਤੇ ਗਰੀਬ ਹੋ ਕੇ ਹੀ ਆਪਸ ਵਿਚ ਇਕੱਠ ਭੀ ਰੱਖ ਸਕਦਾ ਹੈ। ਗਰੀਬ ਗੁਣਾਂ ਨੂੰ ਕੀੜੀ ਵਤ ਸਮਝ ਕੇ ਸੁੰਘ ਕੇ ਲੱਭ ਲੈਂਦੇ ਹਨ ਤੇ ਸੰਸਾਰ ਵਿਚ ਅਨਾਤਮ (ਰੇਤ) ਨੂੰ ਛੱਡ ਕੇ ਆਤਮ (ਖੰਡ) ਨੂੰ ਚੁਗ ਲੈਂਦੇ ਹਨ। ਗੁਰੂ ਦੇ ਭੈ ਵਿਚ ਹੰਕਾਰ ਨੂੰ ਮਾਰ ਕੇ ਗੁਰੂ ਰੂਪ ਗਰੀਬ ਹੀ ਹੋ ਸਕਦੇ ਹਨ ਜਿਵੇਂ ਕੀੜੀ ਭ੍ਰਿੰਗੀ ਦੇ ਡਰ ਨਾਲ ਓਹਦਾ ਰੂਪ ਧਾਰਨ ਕਰ ਲੈਂਦੀ ਹੈ। ਸਾਰੇ ਗੁਣ ਗਰੀਬੀ ਵਿਚ ਹੀ ਆ ਕੇ ਠਹਿਰਦੇ ਹਨ ।

---

1 ਨਕੀਬੀ- ਅਗਲੇ ਸਮਿਆਂ ਵਿਚ ਜਦੋਂ ਰਾਜੇ ਬਾਹਰ ਨਿਕਲਦੇ ਸਨ ਤਾਂ ਉਨ੍ਹਾਂ ਦੇ ਅੱਗੇ ਕੁਝ ਪੁਰਸ਼ ਇਹ ਉੱਚੀ-ਉੱਚੀ ਆਖਦੇ ਜਾਂਦੇ ਸਨ ਕਿ ਇਹ ਫਲਾਣੇ ਦਾ ਪੁਤ ਹੈ, ਫ਼ਲਾਣੇ ਖ਼ਾਨਦਾਨ ਦਾ ਹੈ, ਆਦਿ । ਉਨ੍ਹਾਂ ਨੂੰ ਨਕੀਬ ਸੱਦਦੇ ਸਨ। ਜੀਭ ਭੀ ਮਨ ਦੇ ਮੰਤਵ ਦੱਸਦੀ ਹੈ, ਇਸ ਲਈ ਭਾਈ ਜੀ ਨੇ ਨਕੀਬ ਆਖੀ ਹੈ।

2 ਰਕੀਬੀ - ਸਾੜ੍ਹਾ ।

3 ਬੁਰੀ ਤਰਤੀਬੀ- (ਪੰਜਾਂ ਦੂਤਾਂ ਦੇ) ਬੁਰੇ ਸਿਲਸਿਲੇ ਵਿਚ (ਇਹ ਉੱਚੇ ਅੰਗ ਗੁਸੇ ਹੋਏ ਹਨ)।

4. ਨਸੀਬੁ ਨਸੀਬੀ-ਨਸੀਬਾਂ ਨੂੰ ਪਾ ਕੇ ਭਾਗਾਂ ਵਾਲੇ ਹੋ ਗਏ ਹਨ।

5 ਤਬੀਬੀ-ਵੈਦਗੀ, ਇਲਾਜ ।

6 ਮਨੀਬੀ-ਮੰਨਦੇ ਹਨ।

ਨੀਚਹੁ ਨੀਚ ਸਦਾਵਣਾ ਕੀੜੀ ਹੋਇ ਨ ਆਪੁ ਗਣਾਏ ।
ਗੁਰਮੁਖਿ ਮਾਰਗਿ ਚਲਣਾ ਇਕਤੁ ਖੜੁ ਸਹੰਸ ਸਮਾਏ ।
ਘਿਅ ਸਕਰ ਦੀ ਵਾਸ ਲੈ ਜਿਥੈ ਧਰੀ ਤਿਥੈ ਚਲਿ ਜਾਏ ।
ਡੁਲੈ[1] ਖੰਡੁ ਜੁ ਰੇਤ ਵਿਚਿ ਖੰਡੂ ਦਾਣਾ ਚੁਣਿ ਚੁਣਿ ਖਾਏ ।
ਭ੍ਰਿੰਗੀ[2] ਦ ਭੈ ਜਾਇ ਮਰਿ ਹੋਵੈ ਭ੍ਰਿੰਗੀ ਮਾਰਿ ਜੀਵਾਏ।
ਅਡਾ[3] ਕਛੂ ਕੂੰਜ ਦਾ ਆਸਾ ਵਿਚਿ ਨਿਰਾਸੁ ਵਲਾਏ ।
ਗੁਰਮੁਖਿ ਗੁਰ ਸਿਖੁ ਸੁਖ ਫਲ ਪਾਏ ॥੮॥ [ਵਾਰ ੨੫

ਹੁਣ ਭਾਈ ਜੀ ਦੱਸਦੇ ਹਨ ਕਿ ਸਿੱਖ ਗਰੀਬੀ ਕੇਹੋ ਜੇਹੀ ਧਾਰਨ ਕਰੇ ।

ਜਿਉ ਧਰਤੀ ਧੀਰਜ ਧਰਮਸਾਲ ਮਸਕੀਨੀ ਮੂੜੀ ।
ਸਭਦੂੰ ਨੀਵੀਂ ਹੋਇ ਰਹੀ ਤਿਸ ਮਣੀ[4] ਨ ਕੂੜੀ ।
ਕੋਈ ਹਰਿ ਮੰਦਰੁ ਕਰੈ ਕੋ ਕਰੈ ਅਰੂੜੀ ।
ਜੇਹਾ ਬੀਜੈ ਸੋ ਲੁਣੈ ਫਲ ਅੰਬ ਲਸੂੜੀ।
ਜੀਵਦਿਆਂ[5] ਮਰਿ ਜੀਵਣਾ ਜੁੜਿ ਗੁਰਮੁਖਿ ਜੂੜੀ ।
ਲਤਾਂ ਹਠਿ ਲਤਾੜੀਅ ਗਤਿ ਸਾਧਾਂ ਧੂੜੀ ॥੧੯॥ [ਵਾਰ ੯

ਸੰਸਾਰ ਵਿਚ ਭੀ ਦੇਖ ਲਵੋ ਗਰੀਬਾਂ ਨੂੰ ਹੀ ਮਾਣ ਮਿਲਦਾ ਹੈ ।

ਲਹੁੜੀ[6] ਹੋਇ ਚੀਚੁੰਗਲੀ ਪੈਧੀ ਛਾਪਿ ਮਿਲੀ ਵਡਿਆਈ ।

---

1 ਡੁਲੈ ਖੰਡ... ਖਾਏ-ਇਹੀ ਖ਼ਿਆਲ ਕਬੀਰ ਜੀ ਨੇ ਭੀ ਪਰਗਟ ਕੀਤਾ ਹੈ "ਕਬੀਰ ਹਰਿ ਭਇਓ ਖਾਂਡੁ ਖੇਤ ਮੈਂ ਬਿਖਰਿਓ ਹਸਤੀ ਚੁਨਿਓ ਨ ਜਾਈ । ਕਹਿ ਕਮੀਰ ਕੁਲ ਜਾਤਿ ਪਾਤਿ ਤਜਿ ਚੀਟੀ ਹੋਇ ਚੁਨ ਖਾਈ।"

2 ਭ੍ਰਿੰਗੀ ਦੇ ਭੈ ਜੀਵਾਏ-ਇਕ ਕੀੜਾ ਜਿਹੜਾ ਬਾਹਲਾ ਦਰਵਾਜ਼ੇ, ਛੱਤਾਂ ਦੀਆਂ ਕੜੀਆਂ ਆਦਿ ਥਾਵਾਂ ਪੁਰ ਮਿਟੀ ਦਾ ਘਰ ਲਾ ਲੈਂਦਾ ਹੈ। ਪੁਰਾਣਾ ਖ਼ਿਆਲ ਹੈ ਕਿ ਇਹ ਕੀੜਾ ਮਰੀਆਂ ਹੋਈਆਂ ਮੱਖੀਆਂ, ਕੀੜੀਆਂ ਨੂੰ ਚੁਕ ਲੈਂਦਾ ਹੈ ਤੇ ਆਪਣੇ ਘਰ ਵਿਚ ਜਾ ਰੱਖਦਾ ਹੈ। ਕੁਝ ਦਿਨਾਂ ਵਿਚ ਉਹ ਕੀੜੀਆਂ, ਮੱਖੀਆਂ ਆਦਿ ਭ੍ਰਿੰਗੀ ਦਾ ਰੂਪ ਬਣ ਜਾਂਦੀਆਂ ਤੇ ਜੀਉ ਪੈਂਦੀਆਂ ਹਨ। ਕੀੜੀ ਪਹਿਲੇ ਆਪ ਮਰਦੀ ਹੈ ਤੇ ਭ੍ਰਿੰਗੀ ਦਾ ਰੂਪ ਹੋ ਜਾਂਦੀ ਹੈ। ਫਿਰ ਉਹਦੇ ਵਿਚ ਇਹ ਸ਼ਕਤੀ ਹੋ ਜਾਂਦੀ ਹੈ ਕਿ ਹੋਰਨਾਂ ਨੂੰ ਭੀ ਮਾਰ ਕੇ ਜਿਵਾ ਸਕੇ।

3 ਅਡਾ...ਵਲਾਏ - ਕੂੰਜਾਂ ਅੰਡੇ ਦੇ ਕੇ ਪਰਦੇਸ ਚਲੀਆਂ ਜਾਂਦੀਆਂ ਹਨ ਤੇ ਕੱਛੂ ਕੁੰਮੇ ਅੰਡੇ ਬਾਹਰ ਰੇਤ ਵਿਚ ਦੇ ਕੇ ਆਪ ਸਮੁੰਦਰ ਵਿਚ ਜਾ ਰਹਿੰਦੇ ਹਨ। ਜਿਸ ਤਰ੍ਹਾਂ ਇਨ੍ਹਾਂ ਦੇ ਬੱਚੇ ਮਾਤਾ-ਪਿਤਾ ਦੇ ਹਿੱਤ ਤੋਂ ਬਿਨਾਂ ਆਸਾ ਵਿਚ ਨਿਰਾਸ ਹੁੰਦੇ ਹਨ। ਇਸੇ ਤਰ੍ਹਾਂ ਸਿੱਖ ਆਪਣੇ ਪਿਤਾ ਅਕਾਲ ਪੁਰਖ ਨਾਲੋਂ ਆਪਣੇ ਆਪ ਨੂੰ ਵਿਛੜਿਆ ਹੋਇਆ ਸਮਝ ਕੇ ਸਦਾ ਸਾਰੀਆਂ ਸੰਸਾਰਕ ਆਸਾ ਤੋਂ ਨਿਰਾਸ ਹੋ ਰਹਿੰਦਾ ਹੈ।

4 ਮਣੀ- ਮਾਣ ।

5 ਜੀਵਦਿਆਂ... ਜੂੜੀ-ਪਹਿਲੇ ਜੀਵੰਦਿਆਂ ਹੀ ਅਹੰਕਾਰ ਗਵਾ ਕੇ ਮੁਰਦੇ ਵਤ ਹੋ ਜਾਣਾ ਫਿਰ ਗੁਰਮੁਖੀ ਦੀ ਜੂੜੀ (ਇਕੱਠ) ਨਾਲ ਰਲ ਕੇ ਆਤਮਿਕ ਜੀਵਨ ਹਾਸਲ ਕਰਨਾ ।

6 ਲਹੁੜੀ-ਨਿੱਕੀ ।

ਲਹੁੜੀ ਘਨਹਰ[1] ਬੂੰਦ ਹੁਇ ਪਰਗਟੁ ਮੋਤੀ ਸਿਪ ਸਮਾਈ ।
ਲਹੁੜੀ ਬੂਟੀ ਕੇਸਰੈ ਮਥੇ ਟਿਕਾ ਸੋਭਾ ਪਾਈ ।
ਲਹੁੜੀ ਪਾਰਸ ਪਥਰੀ ਅਸਟ ਧਾਤੁ ਕੰਚਨ ਕਰਵਾਈ ।
ਜਿਉ ਮਣਿ ਲਹੁੜੇ ਸਪ ਸਿਰਿ ਦੇਖੈ[2] ਲੁਕਿ ਲੁਕਿ ਲੋਕ ਲੁਕਾਈ ।
ਜਾਣਿ ਰਸਾਇਣੁ ਪਾਰਿਅਹੁ[3] ਰਤਿ ਮੁਲਿ ਨ ਜਾਇ ਮੁਲਾਈ ।
ਆਪੁ ਗਵਾਇ ਨ ਆਪੁ ਗਣਾਈ ॥ ੪ ॥ [ਵਾਰ ੪

ਪਾਣੀ ਭੀ ਜੋ ਇੰਨੇ ਪਰਉਪਕਾਰ ਜਗਤ ਵਿਚ ਕਰਦਾ ਹੈ, ਓਹਦਾ ਕਾਰਨ ਇਹੋ ਹੀ ਹੈ ਕਿ ਉਹ ਸਦਾ ਨਿਵਾਣ ਵੱਲ ਵਹਿੰਦਾ ਹੈ।

ਜਿਉ ਪਾਣੀ ਨਿਵਿ ਚਲਦਾ ਨੀਵਾਣਿ ਚਲਾਇਆ ।
ਸਭਨਾ ਰੰਗਾਂ ਨੋ ਮਿਲੈ ਰਲਿ ਜਾਇ ਰਲਾਇਆ ।
ਪਰਉਪਕਾਰ ਕਮਾਵਦਾ ਉਨ ਆਪ ਗਵਾਇਆ ।
ਕਾਠੁ[4] ਨ ਡੋਬੈ ਪਾਲਿਕੈ ਸੰਗਿ ਲੋਹੁ ਤਰਾਇਆ ।
ਵੁਠੇ ਮੀਹ ਸੁਕਾਲੁ ਹੋਇ ਰਸ ਕਸ ਉਪਜਾਇਆ ।
ਜੀਵਦਿਆ ਮਰਿ ਸਾਧ ਹੋਇ ਸੁਫਲਿਓ ਜਗਿ ਆਇਆ ॥ ੨੦ ॥ [ਵਾਰ ੯

ਤਿਲਾਂ ਦਾ ਦਾਣਾ ਨਿੱਕਾ ਜਿਹਾ ਹੁੰਦਾ ਹੈ। ਓਹਦੀ ਗਰੀਬੀ ਦਾ ਫਲ ਉਹਨੂੰ ਫੁਲਾਂ ਦੀ ਸੰਗਤ ਮਿਲਦੀ ਹੈ ਤੇ ਫੁਲੇਲ ਦੀ ਸ਼ਕਲ ਵਿਚ ਉਹ ਵੱਡੇ-ਵੱਡੇ ਅਮੀਰਾਂ ਦੇ ਸਿਰ ਤੇ ਜਾ ਟਿਕਦਾ ਹੈ। ਜ਼ਰਾ ਹੋਰ ਕਸ਼ਟ ਸਹਾਰ ਕੇ ਜਦ ਤੇਲ ਬਣ ਜਾਂਦਾ ਹੈ ਤਾਂ ਦੀਵੇ ਦੀ ਲਾਟ ਥਾਣੀਂ ਕੱਜਲ ਦਾ ਰੂਪ ਧਾਰ ਕੇ ਸੁੰਦਰ ਇਸਤਰੀਆਂ ਦੀਆਂ ਅੱਖਾਂ ਵਿਚ ਜਾ ਬਹਿੰਦਾ ਹੈ। ਇਹ ਵਡਿਆਈ ਕੇਵਲ ਓਹਦੀ ਗਰੀਬੀ ਦੇ ਕਾਰਨ ਹੈ।

ਲਹੁੜਾ ਤਿਲੁ ਹੋਇ ਜੰਮਿਆ ਨੀਚੁ ਨੀਚੁ ਨ ਆਪੁ ਗਣਾਇਆ।
ਫੁਲਾਂ ਸੰਗਤਿ ਵਸਿਆ ਹੁਇ ਨਿਰਗੰਧੁ ਸੁਗੰਧੁ ਸੁਹਾਇਆ ।
ਕੋਲੂ ਪਾਇ ਪੀੜਾਇਆ ਹੋਇ ਫੁਲੇਲੁ ਖੇਲੁ ਵਰਤਾਇਆ ।
ਪਤਿਤੁ[5] ਪਵਿਤ੍ਰ ਚਲਿਤ੍ਰ ਕਰਿ ਪਾਤਿਸ਼ਾਹ ਸਿਰਿ ਧਰਿ ਸੁਖੁ ਪਾਇਆ।

1 ਘਨਹਰ-ਬੱਦਲ ।

2 ਦੇਖੈ...ਲੁਕਾਈ -ਕਹਿੰਦੇ ਹਨ ਕਿ ਸੱਪ ਮਣੀ ਕਿਸੀ ਦੇ ਸਾਹਮਣੇ ਨਹੀਂ ਕੱਢਦਾ । ਬਾਹਰ ਕਿਤੇ ਇਕਾਂਤ ਥਾਂ ਵਿਚ ਜਾ ਕੇ ਬਾਹਰ ਕੱਢ ਕੇ ਓਹਦੇ ਨਾਲ ਖੇਡਦਾ ਹੈ। ਲੋਕੀ ਮਣੀ ਦੇਖਣ ਲਈ ਆਸ-ਪਾਸ ਛੁਪ ਜਾਂਦੇ ਹਨ।

3 ਪਾਰਿਅਹੁ = ਪਾਰਾ । ਪਾਰਾ ਧਾਤਾਂ ਵਿਚ ਨੀਚ ਗਿਣਿਆ ਗਿਆ ਹੈ ਕਿਉਂ ਜੋ ਇਹ ਨਿੱਗਰ ਨਹੀਂ ਹੁੰਦਾ।

4 ਕਾਠੁ ਨ ਡੋਬੈ.... ਤਰਾਇਆ = ਕਾਠ ਨੂੰ ਪਾਲ ਕੇ ਫਿਰ ਜਦ ਓਹਦੀ ਬੇੜੀ ਆ ਕੇ ਉਸ ਦੀ ਛਾਤੀ ਪੁਰ ਕੁੱਦਦੀ ਹੈ ਤਾਂ ਅੰਗ ਪਾਲਣ ਵਾਲਾ ਪਾਣੀ ਓਹਨੂੰ ਡੋਬਦਾ ਨਹੀਂ, ਸਗੋਂ ਲੋਹੇ ਨੂੰ ਭੀ ਜੋ ਬੇੜੀ ਵਿਚ ਹੋਵੇ, ਜਿਸ ਨੂੰ ਇਹ ਸਦਾ ਡੋਬਦਾ ਸੀ, ਪਾਰ ਕਰ ਦਿੰਦਾ ਹੈ।

5 ਪਤਿਤੁ ਪਵਿਤ੍ਰ ਚਲਿਤ੍ਰ ਕਰ-ਅਸਚਰਜ ਦੀ ਗੱਲ ਉਸ ਨੇ ਕੀਤੀ ਕਿ ਇੰਨੇ (ਪਤੀਤ) ਡਿਗੇ ਹੋਏ ਤੋਂ ਇੰਨਾ ਪਵਿਤਰ ਹੋ ਗਿਆ ।

**ਦੀਵੈ ਪਾਇ ਜਲਾਇਆ ਕੁਲਦੀਪਕੁ[1] ਜਗਿ ਬਿਰਦੁ ਸਦਾਇਆ।**
**ਕਜਲੁ ਹੋਆ ਦੀਵਿਅਹੁ ਅਖੀ ਅੰਦਰਿ ਜਾਇ ਸਮਾਇਆ ।**
**ਬਾਲਾ[2] ਹੋਇ ਨ ਵਡਾ ਕਹਾਇਆ ॥ ੯ ॥ [ਵਾਰ ੫**

ਫਿਰ ਦੱਸਦੇ ਹਨ ਕਿ ਮਜੀਠੇ ਦਾ ਰੰਗ ਪੱਕਾ ਕਿਉਂ ਹੋਇਆ ? ਓਹ ਧਰਤੀ ਦੇ ਵਿਚ ਨੀਵੀਂ ਲੁਕੀ ਹੋਈ ਰਹੀ। ਗਰੀਬ ਹੋ ਕੇ ਫਿਰ ਆਪਣੇ ਤੇ ਖੇਦ ਸਹਾਰੇ ਤਾਂ ਰੰਗ ਦੀ ਪਕਿਆਈ ਨਸੀਬ ਹੋਈ। ਕਸੁੰਭਾ ਧਰਤੀ ਤੋਂ ਬਾਹਰ ਉਚਾ ਹੋ ਗਇਆ, ਇਸ ਲਈ ਫਿੱਕੇ ਰੰਗ ਵਾਲਾ ਹੋਇਆ ।

**ਰੰਗੁ ਮਜੀਠ ਕਸੁੰਭ ਦਾ ਕਚਾ ਪਕਾ ਕਿਤੁ ਵੀਚਾਰੇ ।**
**ਧਰਤੀ ਉਖਣਿ[3] ਕਢੀਐ ਮੂਲ ਮਜੀਠ ਜੜੀ[4] ਜੜਤਾਰੇ।**
**ਉਖਲ[5] ਮੁਹਲ ਕੁਟੀਐ ਪੀਹਣਿ[6] ਪੀਸੇ ਚਕੀ ਭਾਰੇ।**
**ਸਹੈ ਅਵਟਣੁ[7] ਅਗਿ ਦਾ ਹੋਇ ਪਿਆਰੀ ਮਿਲੈ ਪਿਆਰ ।**
**ਪੋਹਲੀਅਹੁ[8] ਸਿਰੁ ਕਢ ਕੈ ਫੁਲੁ ਕਸੁੰਭ ਚਲੰਭੁ[9] ਖਿਲਾਰੇ ।**
**ਖਟ ਤੁਰਸੀ ਦੇ ਰੰਗੀਐ ਕਪਟ ਸਨੇਹੁ ਰਹੈ ਦਿਨ ਚਾਰੇ ।**
**ਨੀਵਾ ਜਿਣੈ ਉਚੇਰਾ ਹਾਰੇ ॥ ੬ ॥ [ਵਾਰ ੪**

ਫਿਰ ਕਹਿੰਦੇ ਹਨ ਕਿ ਸਾਰੇ ਅੰਗਾਂ ਵਿਚ ਨੀਵੇਂ ਚਰਨ ਹੀ ਜਿੱਤ ਜਾਂਦੇ ਹਨ।

**[10]ਮਥੈ ਤਿਵੜੀ ਬਾਮਣੈ ਸਉਹੇ ਆਏ ਮਸਲਤਿ ਫੇਰੀ ।**

---

1 ਕੁਲਦੀਪਕੁ ਜਗਿ ਬਿਰਦੁ ਸਦਾਇਆ–ਸਾਰਿਆਂ ਦੀਵਿਆਂ ਵਿਚੋਂ ਜਗਤ ਵਿਚ ਵੱਡਾ ਸਦਾਇਆ, ਮਿੱਠੇ ਤੇਲ ਦਾ ਚਾਨਣਾ ਚੰਗਾ ਹੁੰਦਾ ਹੈ ਤੇ ਨਾਲੇ ਬੂ ਨਹੀਂ ਆਉਂਦੀ । ਬਿਰਦ= ਵੱਡਾ [ਗੁਰੂ ਗ੍ਰੰਥ ਕੋਸ਼], ਪ੍ਰਸਿੱਧੀ ਭਾਗ ਜਗਤ ਦੇ ਸਾਰੇ ਦੀਵਿਆਂ ਵਿਚੋਂ ਪ੍ਰਸਿੱਧੀ ਪ੍ਰਾਪਤ ਕੀਤੀ ।

2 ਬਾਲਾ–ਨਿੱਕਾ ।

3 ਉਖਣਿ–ਪੁੱਟ ਕੇ ।

4 ਜੜੀ ਜੜਤਾਰੇ–ਜੜ ਤਾਰੇ (ਜੜ੍ਹੀਆਂ–ਬੂਟੀਆਂ ਪੁੱਟਣ ਵਾਲੇ ਨੇ) ਜੜੀ (ਮਜੀਠ ਦੀ ਬੂਟੀ) ਦਾ ਮੂਲ ਧਰਤੀ ਪੁੱਟ ਕੇ ਕੱਢਿਆ ।

5 ਉਖਲ – ਲੰਗਰਾ, ਚੱਟੂ ।

6 ਪੀਹਣਿ – ਪੀਹਣ ਵਾਲੀ ।

7 ਅਵਟਣੁ– ਤਾਂ, ਸੇਕ ।

8 ਪੋਹਅਲੀਹੁ – ਪੋਹਲੀ ਦੀਆਂ ਛੰਡੀਆਂ ਵਿਚੋਂ

9 ਚਲੰਭੁ – ਗੂੜ੍ਹੇ ਰੰਗ ਦੇ ।

10 ਮਥੈ ਤਿਵੜੀ..... ਫੇਰੀ – ਕੋਈ ਕਿਤੇ ਕੰਮ ਜਾਂਦਾ ਹੋਵੇ ਤੇ ਅਗੋਂ ਮੱਥੇ ਤਿਵੜੀ ਪਈ ਭਾਵੇਂ ਬ੍ਰਾਹਮਣ ਹੀ ਮਿਲੇ ਤਾਂ ਮੁੜ ਆਉਣਾ (ਫੇਰੀ) ਹੀ (ਮਸਲਤ) ਚੰਗੀ ਗੱਲ ਸਮਝ ਜਾਂਦੀ ਹੈ, ਭਾਵ ਮੱਥਾ ਸਭ ਤੋਂ ਉੱਚਾ ਅੰਗ ਹੈ ਪਰ ਬ੍ਰਾਹਮਣ ਦੇ ਮੱਥੇ ਦੀ ਭੀ ਕੋਈ ਇੱਜ਼ਤ ਨਹੀਂ ਕਰਦਾ ਕਿਉਂ ਜੁ ਓਹਦੇ ਤੇ ਅਹੰਕਾਰ ਦੁਆਰਾ ਤਿਵੜੀ ਪਈ ਹੈ। ਬ੍ਰਾਹਮਣ ਦਾ ਮੱਥਾ ਕਹਣ ਨਾਲ ਭਾਈ ਜੀ ਮੱਥੇ ਨੂੰ ਹੋਰ ਵਡੀਰਦੇ ਹਨ, ਭਈ ਐਡਾ ਪਵਿੱਤਰ ਮੱਥਾ ।

ਸਿਰੁ ਉਚਾ ਅਹੰਕਾਰ ਕਰਿ ਵਲਦੇ[1] ਪਗ ਵਲਾਏ ਡੇਰੀ ।
ਅਖੀਂ ਮੂਲਿ ਨ ਪੂਜੀਅਨਿ ਕਰਿ ਕਰਿ ਵੇਖਨਿ ਮੇਰੀ ਤੇਰੀ ।
ਨਕੁ ਨ ਕੋਈ ਪੂਜਦਾ ਖਾਇ ਮਰੋੜੀ ਮਣੀ[2] ਘਨੇਰੀ ।
ਉਚੇ ਕੰਨ ਨ ਪੂਜੀਅਨਿ ਉਸਤਤਿ ਨਿੰਦਾ ਭਲੀ ਭਲੇਰੀ ।
ਬੋਲਹੁ ਜੀਭ ਨ ਪੂਜੀਐ ਰਸ ਕਸ ਬਹੁ ਚਖੀ ਚੰਦ ਘੇਰੀ ।
ਨੀਵੇ[3] ਚਰਣ ਪੂਜ ਹਥ ਕੇਰੀ ॥ ੧੨ ॥ [ਵਾਰ ੨੩

ਇਹ ਮਾਣ ਚਰਨਾਂ ਨੂੰ ਕਿਉਂ ਮਿਲਦਾ ਹੈ ? ਉਹ ਗਰੀਬ ਤੇ ਪਰਉਪਕਾਰੀ ਹਨ।

ਸਿਰ ਉਚਾ ਨੀਵੇ ਚਰਣ ਸਿਰਿ ਪੈਰੀ ਪਾਂਦੇ ।
ਮੁਹੁ ਅਖੀ ਨਕ ਕੰਨ ਹਥ ਦੇਹ ਭਾਰ ਉਚਾਂਦੇ ।
ਸਭ ਚਿਹਨ[4] ਛਡਿ ਪੂਜੀਅਨਿ ਕਉਣੁ ਕਰਮ ਕਮਾਂਦੇ।
ਗੁਰ ਸਰਣੀ ਸਾਧ ਸੰਗਤੀ ਨਿਤ ਚਲਿ ਚਲਿ ਜਾਂਦੇ ।
ਵਤਨਿ[5] ਪਰਉਪਕਾਰ ਨੋ ਕਰਿ ਪਾਰਿ ਵਸਾਂਦੇ ।
ਮਰੀ ਖਲਹੁੰ ਮੌਜੜੇ ਗੁਰ ਸਿੱਖ ਹੰਡਾਂਦੇ ।
ਮਸਤਕ ਲਗੇ ਸਾਧ ਰੇਣੁ ਵਡਭਾਗ ਜਿਨ੍ਹਾਂ ਦੇ ॥ ੧ ॥ [ਵਾਰ ੯

ਸੰਸਾਰ ਵਿਚ ਨਿੱਕੇ-ਨਿੱਕੇ ਗਰੀਬ ਕੀੜਿਆਂ ਮਿਲ ਕੇ ਕੇਹੇ ਅਸਚਰਜ ਕੰਮ ਕੀਤੇ ਹਨ? ਨੀਚ ਜੰਤੂਆਂ ਵਿਚੋਂ ਵੱਡੇ-ਵੱਡੇ ਉੱਤਮ ਪਦਾਰਥ ਲੱਭਦੇ ਹਨ ।

ਡੇਮੂੰ ਖਖਰਿ ਮਿਸਰੀ ਮਖੀ ਮੇਲੁ ਮਖੀਰੁ ਉਪਾਇਆ ।
ਪਾਟ ਪਟੰਬਰ ਕੀੜਿਅਹੁ ਕੁਟਿ ਕਟਿ ਸਣੁ ਕਿਰਤਾਸੁ[6] ਬਣਾਇਆ।
ਮਲਮਲ ਹੋਇ ਵੜੇਵਿਅਹੁ ਚਿਕੜਿ ਕਵਲੁ ਭਵਰੁ ਲੋਭਾਇਆ ।
ਜਿਉ ਮਣਿ ਕਾਲੇ ਸਪ ਸਿਰਿ ਪਥਰੁ ਹੀਰੇ ਮਾਣਕ ਛਾਇਆ ।
ਜਾਣੁ ਕਥੂਹੀ ਮਿਰਗ ਤਨਿ ਨਾਉ ਭਗਉਤੀ[7] ਲੋਹੁ ਘੜਾਇਆ ।

---

1 ਵਲਦੇ ਪਗ ਵਲਾਏ ਡੇਰੀ-ਇੰਨੀ ਡੇਰੀ (ਦੇਰੀ) ਲਾ ਕੇ ਤੇ ਵਲ-ਵਲ ਕੇ ਜਿਹਦੇ ਤੇ ਪੱਗ ਬੰਨ੍ਹੀਂਦੀ ਹੈ। ਉਸ ਉੱਚੇ ਸਿਰ ਨੂੰ ਭੀ ਕੋਈ ਨਹੀਂ ਪੂਜਦਾ ਕਿਉਂ ਜੁ ਉਹ ਅਹੰਕਾਰੀ ਹੈ। ਪੱਗ ਸਾਡੇ ਦੇਸ਼ ਵਿਚ ਇੱਜ਼ਤ ਦੀ ਨਿਸ਼ਾਨੀ ਸਮਝੀ ਜਾਂਦੀ ਹੈ, ਵੱਡੀ ਪੱਗ ਬਾਹਲੀ ਇੱਜ਼ਤ ।

2 ਮਣੀ - ਅਹੰਕਾਰ ।

3 ਨੀਵੇ ਚਰਣ ਪੂਜ ਹਥ ਕੇਰੀ - ਨੀਵੇਂ ਚਰਣ ਹੀ ਪੂਜੇ ਜਾਂਦੇ ਹਨ ਹੱਥ ਦੁਆਰਾ। ਅਗਲੇ ਦੀ ਇੱਜ਼ਤ ਕਰਨ ਲਈ ਲੋਕੀਂ ਪੈਰਾਂ ਨੂੰ ਹੀ ਬਾਹਲਾ ਹੱਥ ਲਾਂਦੇ ਹਨ।

4 ਚਿਹਨ - ਅੰਗ।

5 ਵਤਨਿ - ਜਾਂਦੇ ਹਨ ।

6 ਕਿਰਤਾਸੁ - ਕਾਗਜ਼ (ਅਰਬੀ=ਕਿਰਤਾਸ)

7 ਭਗਉਤੀ - ਤਲਵਾਰ ।

ਮੁਸਕੁ ਬਿਲੀਅਹੁ ਮੇਦੁ[1] ਕਰਿ ਮਜਲਸ ਅੰਦਰਿ ਮਹ ਮਹਕਾਇਆ ।
ਨੀਚ ਜੋਨਿ ਉਤਮੁ ਫਲੁ ਪਾਇਆ ॥੬॥ [ਵਾਰ ੨੪

ਪਰ ਗਰੀਬੀ ਧਾਰਨ ਕਰਨ ਦੀ ਥਾਂ ਸਾਡੇ ਅਹੰਕਾਰ ਦੀ ਕੀ ਦਸ਼ਾ ਹੈ ?

ਗੁਲਰ[2] ਅੰਦਰਿ ਭੁਣਹਣਾ[3] ਗੁਲਰ ਨੋਂ ਬ੍ਰਹਮੰਡ ਵਖਾਣੈ ।
ਗੁਲਰ ਲਗਣਿ ਲਖ ਫਲ ਇਕਦੂ ਲਖ [4]ਅਲਖ ਨ ਜਾਣੈ ।
ਲਖੁ ਲਖ ਬਿਰਖ ਬਗੀਚਿਅਹੁ ਲਖ ਬਗੀਚੇ ਬਾਗ ਵਖਾਣੈ ।
ਲਖ ਬਾਗ ਬ੍ਰਹਮੰਡ ਵਿਚਿ ਲਖ ਬ੍ਰਹਮੰਡ ਲੂਅ ਵਿਚਿ ਆਣੈ ।
ਮਿਹਰਿ ਕਰੇ ਜੇ ਮਿਹਰਵਾਨੁ ਗੁਰਮੁਖਿ ਸਾਧਸੰਗਤਿ ਰੰਗੁ ਮਾਣੈ ।
ਪੈਰੀ ਪੈ ਪਾਖਾਕੁ ਹੋਇ ਸਾਹਿਬੁ ਦੇ ਚਲੈ ਓਹੁ ਭਾਣੈ ।
ਹਉਮੈ ਜਾਇ ਤ ਜਾਇ ਸਿਵਾਣੈ ॥੧੯॥ [ਵਾਰ ੪

ਜੇ ਕਦੀ ਇਕ ਪਲ ਭੀ ਅਹੰਕਾਰ ਗਵਾ ਦੇਈਏ ਤਾਂ ਚੂਨੇ ਵਤ ਸਾਡੇ ਸਾਰੇ ਔਗੁਣ ਦੂਰ ਹੋ ਜਾਣ ।

ਪਥਰ ਚਿਤੁ ਕਠੋਰੁ ਹੈ ਚੂਨਾ ਹੋਵੈ ਅਗੀ ਦਧਾ ।
ਅਗ[5] ਬੁਝੈ ਜਲੁ ਛਿੜਕਿਐ ਚੂਨਾ ਅਗਿ ਉਠੇ ਅਤਿ ਵਧਾ ।
ਪਾਣੀ ਪਾਏ ਵਿਹੁ ਨ ਜਾਇ ਅਗਨਿ ਨ ਛੁਟੈ ਅਵਗੁਣ ਬਧਾ ।
ਜੀਭੈ ਉਤੈ ਰਖਿਆ ਛਾਲੇ ਪਵਨਿ ਸੰਗਿ ਦੁਖ ਲਧਾ ।
ਪਾਨ ਸੁਪਾਰੀ ਕਥੁ ਮਿਲਿ ਰੰਗੁ ਸੁਰੰਗੁ ਸਪੂਰਣੁ ਸਧਾ[6] ।
ਸਾਧ ਸੰਗਤਿ ਮਿਲਿਸਾਧੁ ਹੋਇ ਗੁਰਮੁਖਿ ਮਹਾ ਅਸਾਧ ਸਮਧਾ[7] ।
ਆਪੁ ਗਵਾਇ ਮਿਲੈ ਪਲੁ ਅਧਾ ॥੨੦॥ [ਵਾਰ ੨੫

ਜੇ ਅਹੰਕਾਰ ਵਿਚ ਹੀ ਰਹੇ ਤਾਂ ਰੱਬ ਦੀ ਮਾਰ ਸਾਡੇ ਸਿਰ ਤੇ ਹਰ ਘੜੀ ਖੜੋਤੀ ਹੈ। ਜਿਵੇਂ ਚੀਲ ਦੇ ਬ੍ਰਿਛ ਦਾ ਹਾਲ ਹੁੰਦਾ ਹੈ, ਉਵੇਂ ਅਹੰਕਾਰੀਆਂ ਦਾ ਵੀ ਹੋਵੇਗਾ।

ਵਧੈ ਚੀਲ ਓਜਾੜ ਵਿਚਿ ਉਚੈ[8] ਉਪਰਿ ਉਚੀ ਹੋਈ ।

---

1 ਮੇਦੁ – ਚਰਬੀ, ਬਿੱਲੀ ਦੀ ਚਰਬੀ ਤੋਂ (ਮੁਸ਼ਕ) ਖੁਸ਼ਬੂ ਪੈਦਾ ਹੁੰਦੀ ਹੈ।
2 ਗੁਲਰ – ਸਿੰਮਲ ਰੁੱਖ ਦਾ ਫਲ ।
3 ਭੁਣਹਣਾ – ਮੱਛਰ ।
4 ਅਲਖ – ਜਿਹੜੇ ਦਿੱਸਦੇ ਨਹੀਂ ।
5 ਅਗ ਬੁਝੈ... ਵਧਾ – ਲੁਤਫ ਦੇਖ ਹੋਰ ਚੀਜ਼ਾਂ ਦੀ ਅੱਗ ਤਾਂ ਪਾਣੀ ਛਿੜਕਿਆਂ ਬੁਝਦੀ ਹੈ ਪਰ ਚੂਨੇ ਤੇ ਪਾਣੀ ਛਿੜਕੇ ਤਾਂ ਗਰਮ ਹੋ ਜਾਂਦਾ ਹੈ, ਐਸਾ ਖੋਟਾ ਹੈ।
6 ਸਧਾ – ਸ੍ਰੇਸ਼ਟ ਹੋ ਗਿਆ, ਸਾਧਿਆ ਗਿਆ ਹੈ।
7 ਸਮਧਾ – ਲੱਕੜੀ (ਗੁਰੂ ਗ੍ਰੰਥ ਕੋਸ਼) ਸੁੱਕੀ ਲਕੜ ਵਤ।
8 ਉਚੈ – ਉਚੇ ਟਿੱਬੇ ਉੱਪਰ ।

ਗੰਦੀ ਜਲਨਿ ਮੁਸਾਹਰੇ[1] ਪਤ[2] ਅਪਤ ਨ ਛੁਹੁਦਾ ਕੋਈ ।
ਛਾਉ ਨ ਬਹਨਿ ਪਧਾਣੂਆ[3] ਪਵੈ ਪਛਾਵਾ ਟਿਬੀ ਹੋਈ ।
ਫਿਡ[4] ਜਿਵੈ ਫਲੁ ਫਾਟੀਅਨਿ ਘੁਘਰਿਆਲੇ ਰੁਲਨਿ ਪਲੋਈ ।
ਕਾਠ ਕੁਕਾਠੁ ਨ ਸਹਿ ਸਕੈ ਪਾਣੀ ਪਵਨੁ ਨ ਧੁਪ ਨ ਲੋਈ ।
ਲਗੀ ਮੂਲਿ ਨ ਵਿਝਵੈ[5] ਜਲਦੀ ਹਉਮੈ ਅਗਿ ਖੜੋਈ ।
ਵਡਿਆਈ ਕਰਿ ਦਈ[6] ਵਿਗੋਈ ॥ ੧੯ ॥ [ਵਾਰ ੩੩

ਅਹੰਕਾਰ ਮਾਰ ਕੇ ਹੀ ਸਿੱਧੀ ਹੈ। ਜਿਸ ਤਰ੍ਹਾਂ ਬਿਨਾਂ ਮਾਰੇ ਸੱਪ ਮਣੀ ਖ਼ੁਸ਼ੀ-ਖ਼ੁਸ਼ੀ ਨਹੀਂ ਦਿੰਦਾ। ਮਿਰਗ ਕੋਲੋਂ ਜੀਵੰਦੇ-2 ਕੋਈ ਕਸਤੂਰੀ ਨਹੀਂ ਲੈ ਸਕਦਾ, ਉਹ ਨੱਠ ਜਾਂਦਾ ਹੈ, ਇਸੇ ਤਰ੍ਹਾਂ ਮਨ ਦਾ ਅਹੰਕਾਰ ਮਾਰੇ ਬਿਨਾਂ ਸਿੱਧੀ ਨਹੀਂ ।

ਜਿਉ ਮਣਿ ਕਾਲੇ ਸਪ ਸਿਰਿ ਹਸਿ ਹਸਿ ਰਸਿ ਰਸਿ ਦੇਇ ਨ ਜਾਣੈ ।
ਜਾਣੁ ਕਥੂਰੀ ਮਿਰਗ ਤਨਿ ਜੀਵਦਿਆਂ ਕਿਉ ਕੋਈ ਆਣੈ ।
ਆਰਣ[7] ਲੋਹਾ ਤਾਈਐ ਘੜੀਐ ਜਿਉ ਵਗਦੇ ਵਾਦਾਣੈ[8] ।
ਸੂਰਣੁ[9] ਮਾਰਣਿ[10] ਸਾਧੀਐ ਖਾਹਿ ਸਲਾਇ ਪੁਰਖ ਪਰਵਾਣੈ।
ਪਾਨ ਸੁਪਾਰੀ ਕਥੁ ਮਿਲਿ ਚੂਨੇ ਰੰਗੁ ਸੁ ਰੰਗੁ ਸਿਞਾਣੈ ।
ਅਉਖਧੁ ਹੋਵੈ ਕਾਲਕੂਟੁ[11] ਮਾਰਿ ਜੀਵਾਲਨਿ ਵੈਦ ਸੁਜਾਣੈ ।
ਮਨੁ ਪਾਰਾ ਗੁਰਮੁਖਿ ਵਸਿ ਆਣੈ ॥ ੨੨ ॥ [ਵਾਰ ੩੩

---

1 ਮੁਸਾਹਰੇ - ਮਸ਼ਾਲਾਂ ਵਾਂਗ ।
2 ਪਤ ਅਪਤ - ਚੀੜ੍ਹ ਦੇ ਪੱਤਰ ਹੋਰਾਂ ਪੱਤਰਾਂ ਨਾਲ ਨਹੀਂ ਰਲਦੇ, ਵੱਖ ਕਿਸਮ ਦੇ ਹੀ ਹੁੰਦੇ ਹਨ ।
3 ਪਧਾਣੂਆਂ - ਰਾਹੀ ।
4 ਫਿਡ..... ਪਲੋਈ - (ਫਿੰਡ) ਅੱਕ ਦੀਆਂ ਖਖੜੀਆਂ ਵਾਂਗ ਫਲ ਫੱਟ ਜਾਂਦੇ ਹਨ ਤੇ (ਘੁੰਘਰਿਆਲੇ) ਵਿੰਗੇ -ਟੇਢੇ ਰੁਲਦੇ ਹਨ (ਪਲੋਈ) ਹਵਾ ਨਾਲ ਧੱਕੇ ਖਾਂਦੇ ਨਠਦੇ ਹਨ ।
5 ਵਿਝਵੈ - ਬੁਝਦੀ ਨਹੀਂ । ਚੀਲ੍ਹ ਦੇ ਰੁੱਖਾਂ ਦੇ ਬਨ ਨੂੰ ਅੱਗ ਲੱਗ ਜਾਵੇ ਤਾਂ ਛੇਤੀ ਬੁਝਦੀ ਨਹੀਂ ।
6 ਦਈ ਵਿਗੋਈ - ਰੱਬ ਨੇ ਖ਼ਰਾਬ ਕੀਤੀ ।
7 ਆਰਣ - ਭੱਠੀ ।
8 ਵਾਦਾਣੈ - ਹਥੌੜੇ ।
9 ਸੂਰਣੁ - ਜ਼ਿਮੀਕੰਦ, ਪਹਾੜ ਵਿਚ ਇਕ ਅਦਰਕ ਵਾਂਗ ਜੜ੍ਹ ਹੁੰਦੀ ਹੈ, ਉਸ ਨੂੰ ਐਵੇਂ ਹੀ ਹੱਥ ਨਾਲ ਛਿੱਲੋ ਤਾਂ ਹੱਥਾਂ ਨੂੰ ਬਿੱਛੂ ਬੂਟੀ ਵਾਂਗ ਲੜਦੀ ਹੈ। ਹੱਥਾਂ ਨੂੰ ਤੇਲ ਲਾ ਕੇ ਲੋਕੀ ਛਿਲਦੇ ਹਨ ਅਤੇ ਫਿਰ ਤਲ ਕੇ ਚਾੜ੍ਹਦੇ ਹਨ। ਬੜਾ ਸਵਾਦਲਾ ਸਲੂਣਾ ਬਣਦਾ ਹੈ।
10 ਮਾਰਣਿ - ਮਸਾਲੇ।
11 ਕਾਲ ਕੂਟੁ - ਸੰਖੀਆ ਮਾਰ ਕੇ ਦਵਾਈ ਬਣਾਂਦੇ ਹਨ ।

# ਪਰਉਪਕਾਰ

ਇਸ ਵਿਚ ਸੰਦੇਹ ਨਹੀਂ ਕਿ ਗਰੀਬੀ ਬਿਨਾਂ ਪਰਉਪਕਾਰ ਨਹੀਂ ਹੋ ਸਕਦਾ । ਭਾਈ ਸਾਹਿਬ ਗਰੀਬੀ ਦਾ ਨਕਸ਼ਾ ਉਪਰ ਦੱਸਿਆ ਬੰਨ੍ਹਦੇ ਹਨ, ਹੁਣ ਅਸੀਂ ਉਨ੍ਹਾਂ ਦੀ ਸਿਖਿਆ ਪਰਉਪਕਾਰ ਪੁਰ ਦੱਸਦੇ ਹਾਂ। ਭਾਈ ਜੀ ਕਹਿੰਦੇ ਹਨ ਕਿ ਆਪਣੇ ਪੁਰ ਕਸ਼ਟ ਸਹਾਰੇ ਬਿਨਾਂ ਸੇਵਾ ਨਹੀਂ ਹੋ ਸਕਦੀ। ਵੜੇਵੇਂ ਤੇ ਘਾਹ ਨੇ ਪਰਉਪਕਾਰ ਕੀਤਾ ਪਰ ਜ਼ਰਾ ਉਨ੍ਹਾਂ ਦੀ ਗਤ ਦੇਖੋ ਕੀ ਬਣੀ ?

ਲਤਾ ਹੇਠਿ ਲਤਾੜੀਐ ਘਾਹੁ ਨ ਕਢੈ ਸਾਹੁ ਵਿਚਾਰਾ ।
ਗੋਰਸੁ ਦੇ ਖੜੁ ਖਾਇਕੈ ਗਾਇ ਗਰੀਬੀ ਪਰਉਪਕਾਰਾ।
ਦੁਧਹੁ ਦਹੀ ਜਮਾਈਐ ਦਹੀਅਹੁ ਮਖਣੁ ਛਾਹਿ ਪਿਆਰਾ ।
ਘਿਅ ਤੇ ਹੋਵਨਿ ਹੋਮ ਜਗ ਢੰਗ[1] ਸੁਆਰਥ ਚਜ ਅਚਾਰਾ ।
ਧਰਮ[2] ਧਉਲੁ ਪਰਗਟੁ ਹੋਇ ਧੀਰਜਿ ਵਹੈ ਸਹੈ ਸਿਰਿ ਭਾਰਾ ।
ਇਕੁ ਇਕੁ ਜਾਉ[3] ਜਣੇਦਿਆਂ ਚਹੁ ਚਕਾ ਵਿਚਿ ਵਗ ਹਜਾਰਾ ।
ਤ੍ਰਿਣ ਅੰਦਰਿ ਵਡਾ ਪਾਸਾਰਾ ॥੮॥ [ਵਾਰ ੪

ਪੁਨ :-

ਹੋਇ ਵੜੇਵਾਂ ਜਗ ਵਿਚਿ ਬੀਜੇ ਤਨੁ ਖੇਹ ਨਾਲਿ ਰਲਾਇਆ ।
ਬੂਟੀ ਹੋਇ ਕਪਾਹ ਦੀ ਟੀਂਡੇ ਹਸਿ ਹਸਿ ਆਪ ਖਿੜਾਇਆ ।
ਦੁਹੁ ਮਿਲਿ ਵੇਲਣੁ ਵੇਲਿਆ ਲੂੰ ਲੂੰ ਕਰਿ ਕਰਿ ਤੁੰਬੁ ਤੁੰਬਾਇਆ ।
ਪਿੰਞਣ ਪਿੰਞ ਉਡਾਇਆ ਕਰਿ ਕਰਿ ਗੋੜ੍ਹੀ ਸੂਤ ਕਤਾਇਆ ।
ਤਣਿ ਵੁਣ ਖੁੰਬਿ ਚੜ੍ਹਾਇਕੈ ਦੇ ਦੇ ਦੁਖੁ ਧੁਵਾਇ ਰੰਗਾਇਆ ।
ਕੈਚੀ ਕਟਣਿ ਕਟਿਆ ਸੂਈ ਧਾਗੇ ਜੋੜਿ ਸੀਵਾਇਆ ।
ਲਜਣੁ ਕਜਣੁ ਹੋਇ ਕਜਾਇਆ ॥੧੦॥ [ਵਾਰ ੪

ਪਰ-ਉਪਕਾਰ ਦੀ ਕੋਈ ਹੱਦ ਨਹੀਂ । ਗਰੀਬ ਹੋ ਕੇ ਸਿੱਖ ਪਰ-ਉਪਕਾਰ ਵਿਚ ਲੱਗੇ। ਲੋਕ ਆਣ ਕੇ ਆਪਣੇ ਸਵਾਰਥ ਸਾਧਣਗੇ । ਸਿੱਖ ਕੀ ਕਰੇ ? ਅਨਾਰ ਦੇ ਬੂਟੇ ਨਾਲੋਂ ਲੋਕੀਂ ਫਲ

---

1 ਢੰਗ= ਵਿਆਹ ਆਦਿ ।

2 ਧਰਮ ਧਉਲ = ਗਾਈਆਂ ਤੋਂ ਬਲਦ ਜੰਮਦੇ ਹਨ ਤੇ ਜੱਗਾਂ ਆਦਿਕਾਂ ਤੋਂ ਧਰਮ ਪੈਦਾ ਹੁੰਦਾ ਹੈ। ਧਰਮ ਧਰਤੀ ਨੂੰ ਚੁੱਕਦਾ ਹੈ ਤੇ ਬਲਦ ਮਨੁੱਖ ਦਾ ਸੇਵਾ ਦਾ ਭਾਰ ਚੁੱਕਦੇ ਹਨ ।

3 ਜਾਉ= ਹਜਾਰਾ। ਇਹ ਸਾਰਾ ਉਪਕਾਰ ਘਾਹ ਦਾ ਹੈ। ਪਰ ਪਹਿਲੋਂ ਉਹ ਲੱਤਾਂ ਹੇਠ ਲਿਤਾੜਿਆ ਜਾਂਦਾ ਹੈ ਮਗਰੋਂ ਇਹ ਕੁਝ ਕਰ ਸਕਦਾ ਹੈ।

ਤੋੜ ਲੈਂਦੇ ਹਨ ਉਹ ਫਿਰ ਹੱਸ-ਹੱਸ ਕੇ ਹੋਰ ਫਲ ਦਿੰਦਾ ਹੈ । ਇਹ ਆਚਾਰ ਪਰਉਪਕਾਰ ਵਿਚ ਸਿੱਖ ਦਾ ਹੋਣਾ ਚਾਹੀਦਾ ਹੈ।

ਦਾਣਾ ਹੋਇ ਅਨਾਰ ਦਾ ਹੋਇ ਧੁੜਿ ਧੂੜੀ ਵਿਚਿ ਧਸੈ ।
ਹੋਇ ਬਿਰਖੁ ਹਰੀਆਵਲਾ ਲਾਲ ਗੁਲਾਲਾ ਫੁਲ ਵਿਗਸੈ ।
ਇਕਤੁ ਬਿਰਖ ਸਹਸ ਫੁਲ ਫੁਲ ਫਲ ਇਕਦੂ ਇਕ ਸਰਸੈ[1]।
ਇਕਦੂ ਦਾਣੈ ਲਖ ਹੋਇ ਫਲ ਫਲ ਦੇ ਮਨ ਅੰਦਰ ਵਸੈ ।
ਤਿਸ ਫਲੁ ਤੋਟਿ ਨ ਆਵਈ ਗੁਰਮੁਖਿ ਸੁਖੁ ਫਲੁ ਅੰਮ੍ਰਿਤ ਰਸੈ ।
ਜਿਉਂ ਜਿਉਂ ਲਯਨਿ ਤ੍ਰੋੜਿ ਫਲਿ ਤਿਉਂ ਤਿਉਂ ਫਿਰਿ ਫਿਰ ਫਲੀਐਹਸੈ ।
ਨਿਵ ਚਲਣੁ ਗੁਰ ਮਾਰਗੁ ਦੱਸ ॥੧੧॥ [ਵਾਰ ੪

ਭਲਾਈ ਦੇ ਬਦਲੇ ਭਲਾਈ ਕਰਨੀ ਉਪਕਾਰ ਨਹੀਂ। ਕਾਠ ਤੇ ਪਾਣੀ ਵਾਂਗ ਹੋਵੋ । ਲੋਹਾ ਕਾਠ ਨੂੰ ਕੱਟਦਾ ਹੈ, ਪਰ ਜਦ ਬੇੜੀ ਬਣ ਜਾਂਦੀ ਹੈ ਤਾਂ ਕਾਠ ਲੋਹੇ ਨਾਲ ਕੋਈ ਈਰਖਾ ਨਹੀਂ ਰੱਖਦਾ, ਉਹਨੂੰ ਭੀ ਬੇੜੀ ਵਿਚ ਪਾ ਦਿਓ ਤਾਂ ਪਾਰ ਲੈ ਜਾਂਦਾ ਹੈ। ਪਾਣੀ ਕਾਠ ਨੂੰ ਨਹੀਂ ਡੋਬਦਾ, ਉਹਨੂੰ ਉਹਨੇ ਪਾਲਿਆ ਹੋਇਆ ਹੈ। ਆਪਣੇ ਪੁੱਤ ਨੇ ਭਾਵੇਂ ਉਹ ਬੇੜੀ ਬਣ ਕੇ ਕਿੰਨਾ ਹੀ ਭਾਰ ਓਹਦੀ ਛਾਤੀ ਤੇ ਜਾ ਰੱਖਦਾ ਹੈ ਡੋਬਦਾ ਨਹੀਂ। ਇਸ ਤਰ੍ਹਾਂ ਦਾ ਹੀ ਉਪਕਾਰੀ ਸਿੱਖ ਹੋਵੇ ।

ਲੋਹੇ ਤਛੀ ਤਛਾਇ ਲੋਹਿ ਜੜਾਇਆ ।
ਲੋਹਾ ਸੀਸੁ ਚੜਾਇ ਨੀਰਿ ਤਰਾਇਆ ।
ਆਪਨੜਾ ਪੁਤੁ ਪਾਲਿ ਨ ਨੀਰਿ ਡੁਬਾਇਆ ।
ਅਗਰੈ[2] ਡੋਬ ਜਾਣਿ ਡੋਬਿ ਤਰਾਇਆ ।
ਗੁਣ ਕੀਤੇ ਗੁਣ ਹੋਇ ਜਗੁ ਪਤੀਆਇਆ ।
ਅਵਗੁਣ ਸਹਿ ਗੁਣੁ ਕਰੈ ਘੋਲਿ ਘੁਮਾਇਆ ॥੧੨॥ [ਵਾਰ ੨੦

1 ਸਰਸੈ = ਸਰਸ, ਚੰਗੇ ।

2 ਅਗਰੈ....ਤਰਾਇਆ = ਜਦ ਭਾਈ ਜੀ ਨੇ ਕਿਹਾ ਕਿ ਪਾਣੀ ਕਾਠ ਨਹੀਂ ਡੋਬਦਾ ਤਾਂ ਸੰਕਾ ਹੋਈ ਕਿ ਅਗਰ ਡੁੱਬ ਜਾਂਦਾ ਹੈ ਉਹ ਭੀ ਤਾਂ ਕਾਠ ਹੈ ? ਭਾਈ ਜੀ ਉਤਰ ਦੇਂਦੇ ਹਨ ਉਹਨੂੰ ਪਾਣੀ ਜਾਣ ਕੇ ਡੋਬਦਾ ਹੈ। ਇਸ ਤਰ੍ਹਾਂ ਓਹਦਾ ਮੁੱਲ ਵੱਧ ਪੈਂਦਾ ਹੈ। ਅਸਲ ਵਿਚ ਡੋਬਦਾ ਨਹੀਂ, ਮੁੱਲ ਵਧ ਜਾਣ ਕਰਕੇ ਮਾਨੋ ਤਾਰਦਾ ਹੈ।

# ਸਿਦਕ

ਗਰੀਬੀ ਤੇ ਪਰਉਪਕਾਰ ਵਿਚ ਔਖ ਤਾਂ ਹੋਣੇ ਹੀ ਹੋਏ, ਸਿੱਖ ਨਿਬਾਹੇ ਕਿਸ ਤਰ੍ਹਾਂ ? ਤੀਜੀ ਸਿਫ਼ਤ ਸਿਦਕ ਹੈ ਜਿਸ ਦਾ ਹੁਣ ਵਰਣਨ ਕਰਦੇ ਹਾਂ ।

ਹੰਸੁ ਨ ਛਡੈ ਮਾਨਸਰ ਬਗੁਲਾ ਬਹੁ ਛਪੜ ਫਿਰਿ ਆਵੈ ।
ਕੋਇਲ ਬੋਲੈ ਅੰਬ ਵਣਿ ਵਣ ਵਣਿ ਕਾਉ ਕੁਥਾਉ ਸੁਖਾਵੈ ।
ਵਗ ਨ ਹੋਵਨਿ ਕੁਤੀਆ ਗਾਈ ਗੋਰਸੁ ਵੰਸੁ ਵਧਾਵੈ ।
ਸਫਲ[1] ਬਿਰਖ ਨਿਹਚਲ ਮਤੀ ਨਿਹਚਲ ਮਾਣਸ ਦਹਦਿੱਸ ਧਾਵੈ ।
ਅਗ ਤਤੀ ਜਲੁ ਸੀਅਲਾ[2] ਸਿਰੁ ਉਚਾ ਨੀਵਾ ਦਿਖਲਾਵੈ ।
ਗੁਰਮੁਖਿ ਆਪੁ ਗਵਾਇਆ ਮਨਮੁਖੁ ਮੂਰਖਿ ਆਪੁ ਗਣਾਵੈ ।
ਦੂਜਾ ਭਾਉ ਕੁਦਾਉ ਹਰਾਵੈ ॥੧੯॥ [ਵਾਰ ੫

ਹੰਸ ਵਾਂਗੂੰ ਸਿੱਖ ਗੁਰੂ ਦੀ ਸੰਗਤ ਰੂਪੀ ਮਾਨ ਸਰੋਵਰ ਨੂੰ ਨਹੀਂ ਛੱਡਦੇ ।

ਮਾਨਸਰੋਵਰੁ ਆਖੀਐ ਉਪਰਿ ਹੰਸ ਸੁਵੰਸ ਵਸਦੇ ।
ਮੋਤੀ ਮਾਣਕ ਮਾਨਸਰਿ ਚੁਣਿ ਚੁਣਿ ਹੰਸ ਅਮੋਲ ਚੁਗੰਦੇ ।
ਖੀਰੁ ਨੀਰੁ ਨਿਰਵਾਰਦੇ[3] ਲਹਰੀਂ ਅੰਦਰਿ ਫਿਰਨਿ ਤਰੰਦੇ ।
ਮਾਨਸਰੋਵਰੁ ਛਡਿਕੈ ਹੋਰਤੁ ਥਾਇ ਨ ਜਾਇ ਬਹੰਦੇ ।
ਗੁਰਮੁਖਿ ਸੁਖ ਫਲੁ ਸਾਧਸੰਗੁ ਪਰਮਹੰਸ ਗੁਰਸਿਖ ਸੋਹੰਦੇ ।
ਇਕ ਮਨਿ ਇਕੁ ਧਿਆਇਦ ਦੂਜੇ ਭਾਇ ਨ ਜਾਇ ਫਿਰੰਦੇ ।
ਸਬਦ ਸੁਰਤਿ ਲਿਵ ਅਲਖ ਲਖੰਦੇ ॥੮॥ [ਵਾਰ ੧੬

ਦੀਵੇ ਉਤੇ ਪਤੰਗਿਆਂ ਦੀਆਂ ਕੁਲਾਂ ਦੀਆਂ ਕੁਲਾਂ ਨਾਸ ਹੋ ਜਾਂਦੀਆਂ ਹਨ ਪਰ ਦੀਵੇ ਦਾ ਪ੍ਰੇਮ ਪਤੰਗੇ ਨਹੀਂ ਛਡਦੇ, ਇਸੇ ਤਰ੍ਹਾਂ ਸਿੱਖ ਭੀ ਭਾਵੇਂ ਕਿੰਨਾ ਹੀ ਔਖਾ ਕਿਉਂ ਨਾ ਹੋਵੇ, ਜਾਨ ਗਵਾ ਦੇਣਗੇ, ਪਰ ਸਿਦਕ ਨਹੀਂ ਛਡਣਗੇ ।

ਦੀਪਕ ਜਲੈ ਪਤੰਗ ਵੰਸੁ ਫਿਰਿ ਦੇਖਿ ਨ ਹਟੈ ।
ਜਲ ਵਿਚਹੁ ਫੜਿ ਕਢੀਐ ਮਛ ਨੇਹੁ ਨ ਘਟੈ ।

---

1 ਸਫਲ ਬਿਰਖ ਨਿਹਚਲ ਮਤੀ - ਬਿਰਛ ਕਿਹੜਾ ਸਫਲ ਹੁੰਦਾ ਹੈ ? ਜਿਹੜਾ ਇਕ ਥਾਂ ਲਗਾ ਰਹੇ । ਘੜੀ-ਘੜੀ ਪੁੱਟੋ ਤਾਂ ਫਲ ਨਹੀਂ ਲਗਦਾ ਸਗੋਂ ਬੂਟਾ ਸੁੱਕ ਜਾਂਦਾ ਹੈ।

2 ਸੀਅਲਾ - ਸੀਤਲ ।

3 ਨਿਰਵਾਰਦੇ - ਨਿਖੇੜਦੇ ਹਨ, ਨਿਰਨਾ ਕਰਦੇ ਹਨ ।

ਘੰਡਾ[1] ਹੇੜੈ ਮਿਰਗ ਜਿਉ ਸੁਣਿ ਨਾਦੁ ਪਲਟੈ ।
ਭਵਰੈ ਵਾਸੁ ਵਿਣਾਸੁ ਹੈ ਫੜਿ ਕਵਲ ਸੰਘਟੈ[2] ।
ਗੁਰਮੁਖਿ ਸੁਖਫਲੁ ਪਿਰਮ ਰਸੁ ਬਹੁ ਬੰਧਨ ਕਟੈ ।
ਧੰਨੁ ਧੰਨੁ ਗੁਰ ਸਿਖ ਵੰਸੁ ਗੁਰਮਤਿ ਨਿਧਿ ਖਟੈ ॥ ੨੩ ॥ [ਵਾਰ ੨੭

ਗੁਰੂ ਭਾਵੇਂ ਕੋਈ ਰੂਪ ਧਾਰਨ ਕਰੇ ਤਾਂ ਭੀ ਸਿਦਕ ਸਿੱਖ ਨਾ ਛੱਡੇ ।

ਜਿਉ[3] ਲਖ ਤਾਰੇ ਚਮਕਦੇ ਨੇੜਿ ਨ ਦਿੱਸੈ ਰਾਤਿ ਅਨੇਰੇ ।
ਸੂਰਜੁ[4] ਬਦਲ ਛਾਇਆ ਰਾਤਿ ਨ ਪੁਜੈ ਦਿਹਸੈ ਫੇਰੇ ।
ਜੇ ਗੁਰੁ ਸਾਂਗਿ ਵਰਤਦਾ ਦੁਬਿਧਾ ਚਿਤਿ ਨ ਸਿਖਾ ਕਰੇ ।
ਛਿਅ[5] ਰੁਤੀ ਇਕੁ ਸੁਝੁ ਹੈ ਘੁਘੂ ਸੁਝ ਨ ਸੁਝੈ ਹੇਰੇ।
ਚੰਦਮੁਖੀ ਸੂਰਜਮੁਖੀ ਕਵਲੈ ਭਵਰ ਮਿਲਨਿ ਚਉਫੇਰੇ ।
ਸਿਵਸਕਤੀ[6] ਨੋ ਲੰਘਿਕੈ ਸਾਧ ਸਗਤਿ ਜਾਇ ਮਿਲਨਿ ਸਵੇਰੇ।
ਪੈਰੀ ਪਵਣਾ ਭਲੇ ਭਲੇਰੇ ॥ ੩੦ ॥ [ਵਾਰ ੨੯

ਪੁਨ :-

ਜੇ ਮਾਂ ਹੋਵੈ ਜਾਰਨੀ ਕਿਉ ਪੁਤੁ ਪਤਾਰੇ[7]।
ਗਾਈ ਮਾਣਕੁ ਨਿਗਲਿਆ ਪੇਟੁ ਪਾੜਿ ਨ ਮਾਰੇ ।
ਜ ਪਿਰੁ ਬਹੁ ਘਰ ਹੰਢਣਾ ਸਤੁ ਰਖੈ ਨਾਰੇ।
ਅਮਰੁ[8] ਚਲਾਵੈ ਚੰਮ ਦੇ ਚਾਕਰ ਵੇਚਾਰੇ ।

---

1 ਘੰਡਾ ਹੇੜੈ – ਘੜੇ ਉਤੇ ਚਮੜਾ ਲਾ ਕੇ ਉਹਨੂੰ ਵਜਾਂਦੇ ਹਨ, ਇਹ ਆਵਾਜ਼ ਹਿਰਨ ਨੂੰ ਬੜੀ ਚੰਗੀ ਲਗਦੀ ਹੈ। ਉਹ ਮਸਤ ਹੋ ਕੇ ਕੋਲ ਆ ਜਾਂਦਾ ਹੈ। ਭਾਈ ਜੀ ਕਹਿੰਦੇ ਹਨ ਕਿ ਜਿਵੇਂ ਹਿਰਨ ਦਾ ਘੰਡਾ ਹੇੜੇ ਨਾਲ ਪਿਆਰ ਹੈ, ਨਾਦ ਸੁਣ ਕੇ ਕਦੀ ਉਹ ਪਿੱਛੇ ਹੱਟਦਾ ਹੈ ? ਭਾਵੇਂ ਉਹਨੂੰ ਮੌਤ ਸਾਹਮਣੇ ਦਿੱਸਦੀ ਹੈ ।

2 ਸੰਘਟੈ – ਜੱਫ਼ੀ ਪਾਂਦਾ ਹੈ।

3 ਜਿਉਂ ਅਨ੍ਹੇਰੇ – ਤਾਰੇ ਤਾਂ ਲੱਖਾਂ ਚਮਕਦੇ ਹਨ ਪਰ ਅਨ੍ਹੇਰੇ ਵਿਚ ਨਜ਼ਰ ਕੁਝ ਨਹੀਂ ਆਉਂਦਾ। ਇਸੀ ਤਰ੍ਹਾਂ ਭਾਵੇਂ ਕਈ ਹੋਰ ਔਲੀਆਂ ਬਨ-ਬਨ ਬਹਿੰਦੇ ਹਨ ਪਰ ਸਿੱਖ ਨੂੰ ਸਤਿਗੁਰੂ ਬਿਨਾਂ ਹੋਰ ਰਸਤਾ ਕੋਈ ਨਹੀਂ ਦੱਸ ਸਕਦਾ।

4 ਸੂਰਜ...ਫੇਰੈ – ਭਾਵੇਂ ਸੂਰਜ ਅੱਗੇ ਬੱਦਲ ਆ ਗਏ ਹੋਣ ਤਾਂ ਭੀ ਰਾਤ ਕਦੀ ਸੌ ਵਾਰੀ ਇਕੱਠੀ ਹੋ ਕੇ ਆ ਜਾਵੇ ਤਾਂ ਭੀ ਬੱਦਲ ਅੱਗੇ ਆਏ ਹੋਏ ਸੂਰਜ ਦੀ ਰੋਸ਼ਨੀ ਉਹਦੇ ਨਾਲੋਂ ਵਧੀਕ ਹੀ ਹੁੰਦੀ ਹੈ। ਇਸੀ ਤਰ੍ਹਾਂ ਸਤਿਗੁਰ ਦਾ ਚਾਨਣਾ ਭੇਖੀ ਗੁਰੂਆਂ ਨਾਲੋਂ ਭਾਵੇਂ ਉਹ ਕਿੰਨਾ ਹੀ ਜ਼ੋਰ ਲਾਉਣ, ਵਧੀਕ ਹੈ।

5 ਛਿਅ ਰੁਤੀ.... ਹੇਰੇ – ਰੁੱਤਾਂ ਬਦਲ ਜਾਂਦੀਆਂ ਹਨ ਪਰ ਸੂਰਜ ਇਕੋ ਹੀ ਹੈ, ਸਾਂਗਾਂ ਵਿਚ ਗੁਰੂ ਉਹੋ ਹੀ ਰਹਿੰਦਾ ਹੈ ਕੇਵਲ ਜਿਵੇਂ ਉੱਲੂ ਨੂੰ ਸੂਰਜ ਦੇਖਦਿਆ ਨਹੀਂ ਦਿੱਸਦਾ ਇਵੇਂ ਬੇਸਿਦਕਿਆਂ ਨੂੰ ਗੁਰੂ ਨਹੀਂ ਦਿੱਸਦਾ। ਸਿਦਕੀ ਸਾਂਗਾਂ ਵਿਚ ਗੁਰੂ ਜੀ ਨੂੰ ਸਿਞਾਣ ਲੈਂਦੇ ਹਨ ।

6 ਸਿਵਸਕਤੀ– ਚੇਤਨ ਤੇ ਜੜ੍ਹ ਇਨ੍ਹਾਂ ਦੀ ਭਿੰਨਤਾ ਤੋਂ ਪਾਰ ਹੋ ਕੇ ।

7 ਪਤਾਰੇ – ਪਰਤਾਲੇ ।

8 ਅਮਰ ਚਲਾਵੇ...... ਵੇਚਾਰੇ – ਬਾਦਸ਼ਾਹ ਦੀ ਮਰਜ਼ੀ ਹੈ ਭਾਵੇਂ ਚੰਮ ਦੇ ਸਿੱਕੇ ਚਲਾ ਦੇਵੇ। ਚਾਕਰਾਂ ਨੇ ਤਾਂ ਵਿਚਾਰੇ ਹੋ ਕੇ ਹੁਕਮ ਹੀ ਮੰਨਣਾ ਹੈ।

ਜੇ ਮਦੁ ਪੀਤਾ ਬਾਮਣੀ ਲੋਇ[1] ਲੁਝਣਿ ਸਾਰੇ।
ਜੇ ਗੁਰ ਸਾਂਗ ਵਰਤਦਾ ਸਿਖੁ ਸਿਦਕੁ ਨ ਹਾਰੇ ॥੨੦॥ [ਵਾਰ ੩੫

ਕਹਿੰਦੇ ਹਨ ਕਿ ਜਦੋਂ ਭਾਈ ਜੀ ਨੇ ਪਿਛਲੀ ਪਉੜੀ ਉਚਾਰਨ ਕੀਤੀ ਤਾਂ ਗੁਰੂ ਜੀ ਹੱਸ ਪਏ। ਫਿਰ ਗੁਰੂ ਹਰਿ ਗੋਬਿੰਦ ਜੀ ਨੇ ਕਾਬਲ ਘੋੜੇ ਖਰੀਦਣ ਭਾਈ ਜੀ ਨੂੰ ਭੇਜ ਕੇ ਪਰਤਾਇਆ। ਭਾਈ ਜੀ ਸਿਦਕ ਕਾਇਮ ਨਾ ਰੱਖ ਸਕੇ। ਫਿਰ ਸੰਗਤ ਵਿਚ ਆ ਕੇ ਹੇਠ ਲਿਖੀ ਪਉੜੀ ਉਚਾਰੀ, ਜਿਹਦਾ ਭਾਵ ਇਹ ਹੈ ਕਿ ਦੁਨੀਆਂ ਵਲੋਂ ਔਕੜਾਂ ਹੋਣ ਤਾਂ ਗੁਰੂ ਸਹਾਈ ਹੋਣ ਕਰਕੇ ਸਿੱਖ ਸਿਦਕ ਨਿਬਾਹ ਸਕਦਾ ਹੈ, ਪਰ ਜੇ ਗੁਰੂ ਹੀ ਪਰਤਾਉਣ ਲਗ ਜਾਵੇ ਤਾਂ ਬਿਨਾਂ ਆਸਰੇ ਸਿੱਖ ਕੀ ਕਰ ਸਕਦਾ ਹੈ ?

ਜੇ ਮਾਉ ਪੁਤੈ ਵਿਸੁ ਦੇਇ ਤਿਸਤੇ ਕਿਸੁ ਪਿਆਰਾ ।
ਜੇ ਘਰੁ ਭੰਨੈ ਪਾਹਰੂ ਕਉਣੁ ਰਖਣ ਹਾਰਾ ।
ਬੇੜੀ ਡੋਬੈ ਪਾਤਣੀ ਕਿਉ ਪਾਰਿ ਉਤਾਰਾ ।
ਆਗੂ ਲੈ ਉਝੜਿ ਪਵੈ ਕਿਸੁ ਕਰੈ ਪੁਕਾਰਾ ।
ਜੇਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ ।
ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ ॥੨੨॥ [ਵਾਰ ੩੫

ਗੁਰੂ ਦੇ ਪਛਤਾਵੇ ਅੰਦਰ ਤਾਂ ਕੋਈ ਵਿਰਲਾ ਹੀ ਸਾਬਤ ਨਿਕਲਦਾ ਹੈ। ਗੁਰੂ ਨਾਨਕ ਦੇਵ ਜੀ ਨੇ ਪਰਤਾਇਆ ਤਾਂ ਇਕੋ ਲਹਣਾ ਜੀ ਨਿਕਲੇ ।

ਧਰਤੀ ਉਪਰਿ ਕੋਟਗੜ ਭੁਇਚਾਲ ਕਮੰਦੇ ।
ਝਖੜਿ ਆਏ ਤਰੁਵਰਾ ਸਰਬਤ ਹਲੰਦੇ ।
ਡਵਿ[2] ਲਗੈ ਉਜਾੜਿ ਵਿਚਿ ਸਭ ਘਾਹ ਜਲੰਦੇ ।
ਹੜ ਆਏ ਕਿਨਿ ਥੰਮੀਅਨਿ ਦਰੀਆਉ ਵਹੰਦੇ ।
ਅੰਬਰਿ[3] ਪਾਟੇ ਥਿਗਲੀ ਕੂੜਿਆਰ ਕਰਦੇ ।
ਸਾਂਗੈ ਅੰਦਰਿ ਸਾਬਤੇ ਸੇ ਵਿਰਲੇ ਬੰਦੇ ॥੨੧॥ [ਵਾਰ ੩੫

ਆਮ ਖਾਸ ਸਿੱਖ ਤਾਂ ਤਦੋਂ ਹੀ ਸਿਦਕ ਰੱਖ ਸਕਦੇ ਹਨ ਜਦੋਂ ਗੁਰੂ ਜੀ ਸਹਾਇਤਾ ਕਰਨ ।

ਜਲ[4] ਵਿਚਿ ਕਾਗਦ ਲੂਣ ਜਿਉ ਘਿਅ ਚੋਪੜਿ ਪਾਏ ।

---

1 ਲੋਇ ਲੁਝਣਿ ਸਾਰੇ – ਲੋਕ ਸਾਰੇ ਫਸ ਜਾਂਦੇ ਹਨ ਕੁਝ ਆਖ ਨਹੀਂ ਸਕਦੇ ।

2 ਡਵਿ – ਅੱਗ ਜੋ ਬਨ ਵਿਚ ਲੱਗ ਜਾਂਦੀ ਹੈ।

3 ਅੰਬਰਿ – ਅਕਾਸ਼, ਅਕਾਸ਼ ਪਾਟ ਜਾਵੇ ਤਾਂ ਉਹ ਕੂੜੇ ਹਨ ਜੋ ਕਹਿੰਦੇ ਹਨ ਅੱਸੀ (ਥਿਗਲੀ) ਟਾਕੀ ਲਾਵਾਂਗੇ। ਮੁਸੀਬਤ ਵੇਲੇ ਸਿਦਕ ਰੱਖਣਾ ਕੋਈ ਹਰ ਇਕ ਦਾ ਕੰਮ ਨਹੀਂ ।

4 ਜਲ ਵਿਚਿ... ਪਾਏ – ਐਵੇਂ ਲੂਣ ਤੇ ਕਾਗਜ਼ ਜਲ ਵਿਚ ਗੱਲ ਜਾਂਦੇ ਹਨ ਪਰ ਜੋ ਘਿਉ ਨਾਲ ਚੋਪੜੇ ਹੋਣ ਤਾਂ ਬਚ ਜਾਂਦੇ ਹਨ।

ਦੀਵੇ ਵਟੀ ਤੇਲ ਦੇ ਸਭ ਰਾਤਿ ਜਲਾਏ ।
ਵਾਇ ਮੰਡਲ ਜਿਉ ਡੋਰ ਫੜਿ ਗੁੜੀ ਓਡਾਏ ।
ਮੁਹ ਵਿਚਿ ਗਰੜ[1] ਦੁਗਾਰੁ ਪਾਇ ਜਿਉ ਸਪੁ ਲੜਾਏ ।
ਰਾਜਾ[2] ਫਿਰੈ ਫਕੀਰੁ ਹੋਇ ਸੁਣਿ ਦੁਖਿ ਮਿਟਾਏ ।
ਸਾਂਗੈ ਅੰਦਰਿ ਸਾਬਤਾ ਜਿਸ ਗੁਰੂ ਸਹਾਏ ॥ ੨੩ ॥ [ਵਾਰ ੩੫

---

1 ਗਰੜ ਦੁਗਾਰੁ - ਬੂਟੀ ਦਾ ਨਾਮ ਹੈ। ਸਪਿਆ ਦੇ ਮੂੰਹ ਵਿਚ ਰੱਖ ਕੇ ਸੱਪ ਲੜਾ ਲੈਂਦੇ ਹਨ ।

2 ਰਾਜਾ.... ਮਿਟਾਏ - ਰਾਜਾ ਫ਼ਕੀਰ ਹੋ ਕੇ ਫਿਰੇ ਤਾਂ ਹੀ ਸੁਣ ਕੇ ਲੋਕਾਂ ਦੇ ਦੁੱਖ ਮਿਟਾ ਸਕਦਾ ਹੈ ਹਰ ਇਕ ਫ਼ਕੀਰ ਇਹ ਨਹੀਂ ਕਰ ਸਕਦਾ। ਇਸੀ ਤਰ੍ਹਾਂ ਜਿਸ ਦੇ ਪਿਛੇ ਰਾਜਾਵਤ ਗੁਰੂ ਜੀ ਦੀ ਸਹਾਇਤਾ ਹੋਵੇ ਉਹੀ ਸਿਦਕ ਨਿਬਾਹ ਸਕਦਾ ਹੈ।

# ਪ੍ਰੇਮ

ਭਾਈ ਜੀ ਦੀ ਸਿਖਿਆ ਅਨੁਸਾਰ ਤਿੰਨ ਗੁਣ ਸਿੱਖੀ ਦੇ ਵੱਖ ਵੱਖ ਉਪਰ ਦੱਸੇ ਹਨ। ਗਰੀਬੀ ਬਿਨਾਂ ਸਿੱਖੀ ਨਹੀਂ, ਪਰਉਪਕਾਰ ਤਾਂ ਹੀ ਹੋ ਸਕਦਾ ਹੈ ਜੇ ਪਹਲੋਂ ਨਿਰਮਾਣਤਾ ਆਵੇ, ਨਿਭਦਾ ਤਾਂ ਹੈ ਜੇ ਸਿਦਕ ਹੋਵੇ। ਸਿਦਕ ਲਈ ਗੁਰੂ ਨਾਲ ਪ੍ਰੇਮ ਦੀ ਡਾਢੀ ਲੋੜ ਹੈ, ਪ੍ਰੇਮ ਤੋਂ ਹੀ ਸਿਦਕ ਉਪਜਦਾ ਤੇ ਓਹਦੇ ਨਾਲ ਹੀ ਦ੍ਰਿੜ ਰਹਿੰਦਾ ਹੈ। ਉਸ ਗੁਰੂ ਨਾਲ ਪ੍ਰੇਮ ਦਾ ਹੁਣ ਵਰਣਨ ਕੀਤਾ ਜਾਂਦਾ ਹੈ। ਭਾਈ ਜੀ ਕਹਿੰਦੇ ਹਲ ਕਿ ਬਿਨਾਂ ਗੁਰੂ ਨਾਲ ਪ੍ਰੇਮ ਦੇ ਹੋਰ ਜਿਧਰ ਮਨ ਲਾਇਆ ਜਾਵੇ, ਚੰਗਾ ਨਹੀਂ ।

ਹੋਰਤੁ ਰੰਗਿ ਨ ਰਚੀਐ ਸਭੁ ਕੂੜ ਦਿੱਸੰਦਾ ।
ਹੋਰਤੁ ਸਾਦਿ ਨ ਲਗੀਐ ਹੋਇ ਵਿਸਲ ਗੰਦਾ।
ਹੋਰਤੁ ਰਾਗ ਨ ਰੀਝੀਐ ਸੁਣਿ ਸੁਖ ਨ ਲਹੰਦਾ ।
ਹੋਰੁ ਬੁਰੀ ਕਰਤੂਤਿ ਹੈ ਲਗੈ ਫਲੁ ਮੰਦਾ ।
ਹੋਰਤੁ ਧੰਥਿ ਨ ਚਲੀਅ ਠਗੁ ਚੋਰੁ ਮੁਹੰਦਾ ।
ਪੀਰ ਮੁਰੀਦਾਂ ਪਿਰਹੜੀ ਸਚੁ ਸਚਿ ਮਿਲੰਦਾ ॥੧੧॥ [ਵਾਰ ੨੭

ਕਾਰਨ ਇਹ ਹੈ ਕਿ ਵਿਸ਼ਿਆਂ ਨਾਲ ਪ੍ਰੇਮ ਕਰਨ ਤੋਂ ਕਦੀ ਮਨੁੱਖ ਰਜਦਾ ਨਹੀਂ। ਇਕ ਗੁਰੂ ਨਾਲ ਪ੍ਰੇਮ ਮਨ ਨੂੰ ਸ਼ਾਂਤੀ ਦਿੰਦਾ ਹੈ ।

ਅਖੀ ਵੇਖਿ ਨ ਰਜੀਆ ਬਹੁਤ ਰੰਗ ਤਮਾਸੇ ।
ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ।
ਸਾਦੀ ਜੀਭ ਨ ਰਜੀਆ ਕਰਿ ਭੋਗ ਬਿਲਾਸੇ।
ਨਕ ਨ ਰਜਾ ਵਾਸੁ ਲੈ ਦੁਰਗੰਧ ਸੁ ਵਾਸੇ ।
ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ।
ਪੀਰ ਮੁਰੀਦਾ ਪਿਰਹੜੀ ਸਚੀ ਰਹਰਾਸੇ[1] ॥ ੯ ॥ [ਵਾਰ ੨੭

ਹੋਰ ਦੁਨੀਆਂ ਦੇ ਕੰਮਾਂ ਤੇ ਵਪਾਰਾਂ ਵਿਚ ਲਗਾਂਗੇ ਤਾਂ ਕਦੀ ਲਾਭ, ਕਦੀ ਤੋਟਾ, ਮਨ ਦੀ ਹਾਲਤ ਇਕ ਰਸ ਨਹੀਂ ਰਹਣੀ । ਪਰ ਗੁਰੂ ਦੇ ਪ੍ਰੇਮ ਵਿਚ ਲਗਿਆਂ ਕਦੀ ਘਾਟਾ ਪੈਣਾ ਹੀ ਨਹੀਂ ।

"ਤੋਟਿ ਨ ਆਵੈ ਵਧਦੇ ਜਾਈ ।"

---

1 ਰਹਰਾਸੇ – ਰਾਹ ਰਸਮ, ਰੀਤੀ ।

ਵਣਜੁ ਕਰੈ ਵਾਪਾਰੀਆ ਤਿਤੁ ਲਾਹਾ ਤੋਟਾ ।
ਕਿਰਸਾਣੀ ਕਿਰਸਾਂਣੁ ਕਰਿ ਹੁਇ ਦੁਬਲਾ ਮੋਟਾ ।
ਚਾਕਰੁ ਲਗੈ ਚਾਕਰੀ ਰਣਿ ਖਾਦਾ ਚੋਟਾ ।
ਰਾਜੁ[1] ਜੋਗੁ ਸੰਸਾਰੁ ਵਿਚਿ ਵਣ ਖੰਡ ਗੜ੍ਹ ਕੋਟਾ ।
ਅੰਤਿ ਕਾਲਿ ਜਮਜਾਲੁ ਪੈ ਪਾਏ ਫਲ[2] ਫੋਟਾ ।
ਪੀਰ ਮੁਰੀਦਾ ਪਿਰਹੜੀ ਹੋਇ ਕਦੇ ਨ ਤੋਟਾ[3] ॥੮॥ [ਵਾਰ ੨੭

ਦੁਨੀਆਂ ਦੇ ਸਾਰੇ ਸਾਕਦਾਰਾਂ ਦੇ ਪ੍ਰੇਮ ਨਾਲੋਂ ਇਹ ਪ੍ਰੇਮ ਚੰਗਾ ਹੈ, ਸਾਰੇ ਧਨਾਂ ਨਾਲੋਂ ਇਹ ਪ੍ਰੇਮ ਦਾ ਧਨ ਸਵੱਛ ਹੈ।

ਸਾਹੁਰੁ ਪੀਹਰੁ[4] ਪਖ ਤ੍ਰੈ ਘਰੁ ਨਾਨੇਹਾਲਾ[5] ।
ਸਹੁਰਾ ਸਸੁ ਵਖਾਣੀਐ ਸਾਲੀ ਤੈ ਸਾਲਾ ।
ਮਾ ਪਿਉ ਭੈਣਾ ਭਾਇਰਾ[6] ਪਰਵਾਰੁ ਦੁਰਾਲਾ[7] ।
ਨਾਨਾ ਨਾਨੀ ਮਾਸੀਆ ਮਾਮੇ ਜੰਜਾਲਾ ।
ਸੁਇਨਾ ਰੁਪਾ ਸੰਜੀਐ ਹੀਰਾ ਪਰਵਾਲਾ[8]।
ਪੀਰ ਮੁਰੀਦਾ ਪਿਰਹੜੀ ਏਹੁ ਸਾਕੁ ਸੁਖਾਲਾ ॥੭॥ [ਵਾਰ ੨੭

ਜਗਤ ਵਿਚ ਲੋਕਾਂ ਜੋੜੇ ਬਣਾਏ ਹਨ ਤੇ ਉਨ੍ਹਾਂ ਦੇ ਪ੍ਰੇਮ ਨੂੰ ਕਵਿਤਾ ਆਦਿ ਵਿਚ ਕਥਨ ਕਰਦੇ ਹਨ, ਪਰ ਗੁਰੂ ਤੇ ਸਿੱਖ ਦਾ ਜਿਹੜਾ ਜੋੜਾ ਹੈ ਓਹਦਾ ਪ੍ਰੇਮ ਕਥਨ ਤੋਂ ਬਾਹਰ ਹੈ।

ਰੂਪੈ ਕਾਮੈ ਦੋਸਤੀ ਜਗ ਅੰਦਰਿ ਜਾਣੀ ।
ਭੁਖੈ ਸਾਦੈ ਗੰਢੁ ਹੈ ਓਹੁ[9] ਵਿਰਤੀ ਹਾਣੀ ।
ਘੁਲਿ[10] ਮਿਲਿ ਮਿਚਲਿ ਲਬਿ ਮਾਲਿ ਇਤੁ ਭਰਮ ਭੁਲਾਣੀ ।
ਊਘੈ ਸਉੜਿ[11] ਪਲੰਘ ਜਿਉ ਸਭਿ ਰੈਣਿ ਵਿਹਾਣੀ ।

1 ਰਾਜੁ ਜੋਗੁ.... ਕੋਟਾ – ਸੰਸਾਰਕ ਰਾਜ ਕਰੀਏ ਤਾਂ ਗੜ੍ਹ ਤੇ ਕੋਟ ਉਸਾਰਨੇ ਪੈਂਦੇ ਹਨ। ਜੋਗ ਕਰੀਏ ਤਾਂ ਵਣਾਂ ਵਿਚ ਜਾਣਾ ਪੈਂਦਾ ਹੈ।
2 ਫਲ ਫੋਟਾ – ਫਲ ਫੁੱਟ ਜਾਂਦਾ ਹੈ, ਭਾਵ ਫਲ ਨਾਸ ਹੋ ਜਾਂਦਾ ਹੈ।
3 ਤੋਟਾ –ਕਮੀ, ਘਾਟਾ।
4 ਪੀਹਰੁ – ਪੇਕਾ ਘਰ ।
5 ਨਾਨੇਹਾਲਾ – ਨਾਨਕਾ ਘਰ ।
6 ਭਾਇਰਾ – ਭਰਾ । ਪਦ ਪੂਰਤੀ ਲਈ ਇਸ ਸ਼ਕਲ ਵਿਚ ਲਿਖਿਆ ਹੈ।
7 ਦੁਰਾਲਾ – ਦੁਰਾਡੇ ਦਾ ।
8 ਪਰਵਾਲਾ – ਮੂੰਗੇ ।
9 ਓਹੁ ਵਿਰਤੀ ਹਾਣੀ – ਇਹ ਗਲ ਪਰਤੱਖ ਜਗਤ ਵਿਚ ਵਰਤ ਰਹੀ ਹੈ।
10 ਘੁਲਿ ਮਿਲਿ..... ਭੁਲਾਣੀ – (ਲੱਬ) ਲੋਭੀ ਮਾਲ ਨਾਲ (ਘੁਲ ਮਿਲ) ਰਲ-ਮਿਲ ਕੇ ਐਸਾ (ਮਿਚਲ) ਮਸਤ ਹੋਇਆ ਕਿ ਇਸੇ ਭਰਮ ਵਿਚ ਹੀ ਭੁਲਾ ਹੋਇਆ ਹੈ ਅਰਥਾਤ ਲੋਭੀ ਨੂੰ ਧਨ ਦੇ ਪਿਆਰ ਤੋਂ ਬਿਨਾਂ ਹੋਰ ਕੋਈ ਖ਼ਿਆਲ ਹੀ ਨਹੀਂ ।
11 ਸਉੜਿ – ਲੇਫ ਜਾਂ ਰਜਾਈ, ਉਪਰ ਲੈਣ ਵਾਲਾ ਕੱਪੜਾ ।

**ਸੁਹਣੇ[1] ਸਭ ਰੰਗ ਮਾਣੀਅਨਿ ਕਰ ਚੋਜ[2] ਵਿਡਾਣੀ ।**
**ਪੀਰ ਮੁਰੀਦਾ ਪਿਰਹੜੀ ਓਹੁ ਅਕਥ ਕਹਾਣੀ ॥੫॥** [ਵਾਰ ੨੭

ਕੁਝ ਦ੍ਰਿਸ਼ਟਾਂਤ ਦੇ ਕੇ ਭਾਈ ਜੀ ਉਸ ਅਕਥਨੀਯ ਪ੍ਰੇਮ ਦਾ ਕੁਝ ਰੂਪ ਵੱਖਾਲਦੇ ਹਨ ।

**ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ ।**
**ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ ।**
**ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ ।**
**ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ ।**
**ਨਾਰਿ ਭਤਾਰ ਪਿਆਰੁ ਹੈ ਮਾ ਪੁਤ ਸਮ੍ਹਾਲੇ ।**
**ਪੀਰ ਮੁਰੀਦਾਂ ਪਿਰਹੜੀ ਓਹੁ[3] ਨਿਬਹੈ ਨਾਲੇ ॥੪॥** [ਵਾਰ ੨੭

ਅਜੇਹੇ ਪ੍ਰੇਮ ਵਿਚ ਬੱਧੇ ਹੋਏ ਸਿੱਖ ਸਦਾ ਆਪਣੇ ਖ਼ਿਆਲ ਵਿਚ ਲੱਗੇ ਰਹਿੰਦੇ ਹਨ ਤੇ ਨਿੱਜ ਸਰੂਪ ਦਾ ਆਨੰਦ ਲੈਂਦੇ ਹਨ। ਜਿਸ ਤਰ੍ਹਾਂ ਭਵਰ ਆਦਿ ਜੰਤ ਮੰਤ ਤੋਂ ਭੀ ਨਾ ਡਰਦੇ ਹੋਏ ਆਪਣੇ ਖਿਆਲ ਵਿਚ ਮਸਤ ਰਹਿੰਦੇ ਹਨ ।

**ਭਵਰੇ ਵਾਸੁ ਵਿਣਾਸੁ ਹੈ ਫਿਰਦਾ ਫੁਲਵਾੜੀ ।**
**ਜਲੈ ਪਤੰਗ ਨਿਸੰਗਬ ਹੋਇ ਕਰਿ ਅਖਿ ਉਘਾੜੀ ।**
**ਮਿਰਗ ਨਾਦਿ ਬਿਸਮਾਦੁ ਹੋਇ ਫਿਰਦਾ ਓਜਾੜੀ ।**
**ਕੁੰਡੀ ਫਾਥੇ ਮਛ ਜਿਉ ਰਸਿ ਜੀਭ ਵਿਗਾੜੀ ।**
**ਹਾਥਣਿ ਹਾਥਿ ਫਾਹਿਆ ਦੁਖ ਸਹੈ ਦਿਹਾੜੀ ।**
**ਪੀਰ ਮੁਰੀਦਾ ਪਿਰਹੜੀ ਲਾਇ ਨਿਜ ਘਰ ਤਾੜੀ ॥੩॥** [ਵਾਰ ੨੭

ਭਲਾ ਸਿੱਖ ਪ੍ਰੇਮ ਛੱਡਣ ਭੀ ਕਿਸ ਤਰ੍ਹਾਂ ? ਜਦ ਦੁਨੀਆਂ ਵਿਚ ਦੇਖੀਦਾ ਹੈ ਕਿ ਲੋਕੀਂ ਬੁਰੀਆਂ ਆਦਤਾਂ ਨੂੰ ਦੁੱਖ ਸਹਾਰਦੇ ਹੋਏ ਭੀ ਨਹੀਂ ਛੱਡਦੇ ਤਾਂ ਸਿੱਖ ਉਸ ਪ੍ਰੇਮ ਨੂੰ ਜਿਸ ਨਾਲ ਸਾਰੇ ਪਾਪ ਤੇ ਦੁੱਖ ਨਾਸ ਹੁੰਦੇ ਹਨ ਕਿਉਂ ਛੱਡਣ ?

**ਅਮਲੀ ਅਮਲੁ ਨ ਛਡਨੀ ਹੋਇ ਬਹਨਿ ਇਕਠੇ ।**
**ਜਿਉ ਜੂਏ ਜੂਆਰੀਆ ਲਗਿ[4] ਦਾਵ ਉਪਠੇ ।**
**ਚੋਰੀ ਚੋਰ ਨ ਪਲਰਹਿ[5] ਦੁਖ ਸਹਨਿ ਗਰਠੇ ।**
**ਰਹਨਿ ਨ ਗਣਿਕਾ ਵਾੜਿਅਹੁ ਵੇਕਰਮੀ ਲਠੇ[6]।**

---

1 ਸੁਹਣੇ – ਸੁਪਨ ।
2 ਚੋਜ ਵਿਡਾਣੀ – (ਵਡਾਣੀ) ਅਸਚਰਜ (ਚੋਜ) ਕੌਤਕ ਕਰ–ਕਰ ਕੇ।
3 ਓਹੁ ਨਿਬਹੈ ਨਾਲੇ – ਸਵਾਸਾਂ ਨਾਲ ਨਿਭਦੀ ਹੈ।
4 ਲਗਿ ਦਾਵ ਉਪਠੇ – ਭਾਵੇਂ ਦਾਵ ਪੁੱਠੇ ਭੀ ਪੈ ਜਾਣ ਅਰਥਾਤ ਭਾਵੇਂ ਸਭੋ ਕੁਝ ਹਾਰ ਜਾਣ ।
5 ਪਲਰਹਿ – ਤਕੜੇ ਹੋਣਾ । ਭਾਈ ਸਾਹਿਬ ਜੀ ਕਹਿੰਦੇ ਹਨ ਭਈ ਚੋਰੀ ਨਾਲ ਚੋਰ ਸੁਖਾਲੇ ਨਹੀਂ ਹੁੰਦੇ ਸਦਾ (ਗਰਠੇ ਗੁਸੇ) ਪਕੜੇ ਜਾਣ ਤੇ ਦੁੱਖ ਹੀ ਸਹਾਰਦੇ ਹਨ ਪਰ ਛੱਡਦੇ ਨਹੀਂ ।
6 ਲਠੇ – ਜਵਾਨ।

ਪਾਪੀ ਪਾਪੁ ਕਮਾਵਦੇ ਹੋਇ ਫਿਰਦੇ ਨਠੇ ।
ਪੀਰ ਮੁਰੀਦਾ ਪਿਰਹੜੀ ਸਭ ਪਾਪ ਪਣਠੇ[1] ॥੨॥ (ਵਾਰ ੨੭

ਦੁਨੀਆਂ ਦੀ ਚਤੁਰਾਈ ਪ੍ਰੇਮ ਨਾਲ ਨਹੀਂ ਪੁਜਦੀ। ਪੁੱਜੇ ਕਿਸ ਤਰ੍ਹਾਂ ? ਓਹਦੇ ਵਿਚ ਤਾਂ ਅਹੰਕਾਰ ਦਾ ਵਾਧਾ ਹੋਇਆ ਤੇ ਪ੍ਰੇਮ ਨਾਮ ਹੀ ਆਪਣੇ ਆਪ ਨੂੰ ਕੁਰਬਾਨ ਕਰਨ ਦਾ ਹੈ। ਇਸ ਲਈ ਜਿੰਨੇ ਕਰਮ ਧਰਮ ਹਨ ਸਭ ਪ੍ਰੇਮ ਤੋਂ ਹੇਠਾਂ ਹਨ ।

ਲਖ ਸਿਆਣਪ ਸੁਰਤਿ ਲਖ ਲਖ ਗੁਣ ਚਤੁਰਾਈ ।
ਲਖ ਮਤਿ ਬੁਧਿ ਸੁਧਿ ਗਿਆਨ ਧਿਆਨ ਲਖਪਤਿ ਵਡਿਆਈ ।
ਲਖ ਜਪ ਤਪ ਲਖ ਸੰਜਮਾ ਲਖ ਤੀਰਥ ਨਾਈ ।
ਕਰਮ ਧਰਮ ਲਖ ਜੋਗ ਭੋਗ ਲਖ ਪਾਠ ਪੜਾਈ ।
ਆਪੁ ਗਣਾਇ ਵਿਗੁਚਣਾ ਓਹੁ ਥਾਇ ਨ ਪਾਈ ।
ਪੀਰ ਮੁਰੀਦਾ ਪਿਰਹੜੀ ਹੋਇ ਆਪੁ ਗਵਾਈ ॥੧੮॥ [ਵਾਰ ੨੭

ਦੁਨੀਆਂ ਦਾ ਮਾਲ ਧਨ ਤੇ ਰਾਜ, ਰਿੱਧੀਆਂ-ਸਿੱਧੀਆਂ ਤੇ ਕਰਾਮਾਤਾਂ ਇਹ ਸਭ ਪ੍ਰੇਮ ਤੋਂ ਉਰੇ ਹਨ ।

ਮਾਲੁ ਮੁਲਕੁ ਚਤੁਰੰਗ[2] ਦਲ ਦੁਨੀਆ ਪਤਿਸਾਹੀ ।
ਰਿਧਿ ਸਿਧਿ ਨਿਧਿ ਬਹੁਤ ਕਰਾਮਾਤਿ ਸਭ ਖਲਕ ਉਮਾਹੀ ।
ਚਿਰੁ ਜੀਵਣੁ ਬਹੁ ਹੰਢਣਾ ਗੁਣ ਗਿਆਨ ਉਗਾਹੀ ।
ਹੋਰਸੁ ਕਿਸੈ ਨ ਜਾਣਈ ਚਿਤਿ ਬੇਪਰਵਾਹੀ ।
ਦਰਗਹ ਢੋਈ ਨ ਲਹੈ ਦੁਬਿਧਾ ਬਦਰਾਹੀ ।
ਪੀਰ ਮੁਰੀਦਾ ਪਿਰਹੜੀ ਪਰਵਾਣੁ ਸੁ[3] ਘਾਹੀ ॥੧੬॥ [ਵਾਰ ੨੭

ਉਹ ਗੱਲ ਕੀ ਕਰਨੀ ਜਿਹਦੇ ਨਾਲ ਸਦਾ ਲਈ ਸਿੱਧੀ ਹਾਸਲ ਨ ਹੋਵੇ। ਦੁਨੀਆਂ ਦੀਆਂ ਸਭ ਕਾਰਾਂ ਥੋੜ੍ਹੇ ਚਿਰ ਲਈ ਹੀ ਸੁੱਖ ਦੇ ਸਕਦੀਆਂ ਹਨ। ਪ੍ਰੇਮ ਸਦਾ ਦਾ ਸੁੱਖ ਪੱਲੇ ਪਾਉਂਦਾ ਹੈ।

ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ ।
ਹੋਛਾ ਸਾਹੁ ਨ ਕੀਚਈ ਫਿਰਿ ਪਛੋਤਾਈਐ ।
ਸਾਹਿਬੁ ਓਹੁ ਨਾ ਸੇਵੀਐ ਜਮ ਡੰਡੁ ਸਹਾਈਐ ।
ਹਉਮੈ ਰੋਗੁ ਨ ਕਟਈ ਓਹੁ ਵੈਦੁ ਨ ਲਾਈਐ ।
ਦੁਰਮਤਿ ਮੈਲੁ ਨ ਉਤਰੈ ਕਿਉ ਤੀਰਥ ਨਾਈਐ ।
ਪੀਰ ਮੁਰੀਦਾ ਪਿਰਹੜੀ ਸੁਖ ਸਹਜਿ ਸਮਾਈਐ ॥੧੫॥ [ਵਾਰ ੨੭

ਸਿੱਖ ਪ੍ਰੇਮ ਕਰੇ ਪਰ ਐਸਾ ਕਿ ਹੋਰ ਪਾਸੇ ਫਿਰ ਖ਼ਿਆਲ ਨ ਜਾਏ ।

---

1 ਪਣਠੇ - ਨਾਸ ਹੋਣਾ ।
2 ਚਤੁਰੰਗ ਦਲ - ਚਾਰ ਤਰ੍ਹਾਂ ਦੀ ਸੈਨਾ, ਸਵਾਰ, ਪੈਦਲ, ਹਾਥੀਆਂ ਵਾਲੀ ਤੇ ਰਥੀ ।
3 ਸੁ ਘਾਹੀ - ਓਹ ਘਾਹ ਕੱਟਣ ਵਾਲਾ ਭੀ ।

"ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ।
ਜਿਨ੍ਹਾਂ ਨਾਉ ਸੁਹਾਗਣੀ ਤਿਨਾ ਝਾਕ ਨ ਹੋਰ ।"

ਦਰਸਨੁ ਦੇਖਿ ਪਤੰਗ ਜਿਉ ਜੋਤੀ ਜੋਤਿ ਸਮਾਵੈ ।
ਸਬਦ ਸੁਰਤਿ ਲਿਵ ਮਿਰਗ ਜਿਉ ਅਨਹਦ ਲਿਵ ਲਾਵੈ ।
ਸਾਧ ਸੰਗਤਿ ਵਿਚਿ ਮੀਨੁ ਹੋਇ ਗੁਰਮਤਿ ਸੁਖ ਪਾਵੈ ।
ਚਰਣ ਕਵਲ ਚਿਤਿ ਭਵਰੁ ਹੋਇ ਸੁਖ ਰੈਣਿ ਵਿਹਾਵੈ ।
ਗੁਰ ਉਪਦੇਸੁ ਨ ਵਿਸਰੈ ਬਾਬੀਹਾ ਧਿਆਵੈ ।
ਪੀਰ ਮੁਰੀਦਾ ਪਿਰਹੜੀ ਦੁਬਿਧਾ ਨ ਸੁਖਾਵੈ ॥੧੪॥ [ਵਾਰ ੨੭

ਸਿੱਖ ਜਦੋਂ ਪ੍ਰੇਮ ਕਰਦਾ ਹੈ ਤਾਂ ਗੁਰੂ ਦੇ ਮਨ ਵਿਚ ਭੀ ਕਈ ਗੁਣਾ ਪ੍ਰੇਮ ਸਿੱਖ ਲਈ ਉਪਜਦਾ ਹੈ। ਸਤਿਗੁਰੂ ਦਿਆਲ ਹੋ ਕੇ ਨਦਰ ਕਰਦਾ ਹੈ ਤੇ ਨਾਮ ਦਾਨ ਤੇ ਗਿਆਨ ਵਿਚ ਪੱਕਾ ਕਰਦਾ ਹੈ।

ਅਮਿਓ[1] ਦਿੱਸਟਿ ਕਰਿ ਕਛ ਵਾਂਗਿ ਭਵਜਲ ਵਿਚਿ ਰਖੈ ।
ਗਿਆਨ ਅੰਸ ਦੇ ਹੰਸ ਵਾਂਗਿ ਬੁਝਿ ਭਖ ਅਭਖੈ ।
ਸਿਮਰਣ ਕਰਦੇ ਕੂੰਜ ਵਾਂਗਿ ਉਡਿ ਲਖੈ ਅਲਖੈ ।
ਮਾਤਾ ਬਾਲਕ ਹੇਤੁ ਕਰਿ ਓਹੁ[2] ਸਾਉ ਨ ਚਖੈ ।
ਸਤਿਗੁਰੁ ਪੁਰਖੁ ਦਇਆਲੁ ਹੈ ਗੁਰੁ ਸਿਖ ਪਰਖੈ ।
ਪੀਰ ਮੁਰੀਦਾ ਪਿਰਹੜੀ ਲਖ[3] ਮੁਲੀ ਅਨਿ ਕਖੈ ॥੩੩॥ [ਵਾਰ ੨੭

ਗੁਰੂ ਦੇ ਪ੍ਰੇਮ ਤੋਂ ਬਿਨਾਂ ਹੋਰ ਪਾਸੇ ਪ੍ਰੀਤ ਲਾਉਣੀ ਘਾਟਾ ਹੀ ਘਾਟਾ ਹੈ। ਗੁਰੂ ਦੇ ਨਾਲ ਪ੍ਰੇਮ ਕੀਤਿਆਂ ਗੁਣੀ ਗੁਰੂ ਦੇ ਗੁਣ ਸਿੱਖ ਦੇ ਮਨ ਵਿਚ ਪਰੋਏ ਜਾਂਦੇ ਹਨ, ਉਹ ਭੀ ਉਨ੍ਹਾਂ ਹੀ ਗੁਣਾਂ ਵਾਲਾ ਹੋ ਜਾਂਦਾ ਹੈ ।

ਦੂਜੀ ਆਸ ਵਿਣਾਸੁ ਹੈ ਪੂਰੀ ਕਿਉ ਹੋਵੈ ।
ਦੂਜਾ ਮੋਹ ਸੁ ਧੋਹ ਸਭੁ ਓਹੁ ਅੰਤਿ ਵਿਗੋਵੈ ।
ਦੂਜਾ ਕਰਮ ਸੁ ਭਰਮ ਹੈ ਕਰਿ ਅਵਗਣ ਰੋਵੈ ।
ਦੂਜਾ ਸੰਗੁ ਕੰਢੰਗੁ ਹੈ ਕਿਉ ਭਰਿਆ ਧੋਵੈ ।
ਦੂਜਾ ਭਾਉ ਕਦਾਉ[4] ਹੈ ਹਾਰਿ ਜਨਮੁ ਖਲੋਵੈ ।
ਪੀਰ ਮੁਰੀਦਾ ਪਿਰਹੜੀ ਗੁਣ ਗੁਣੀ ਪਰੋਵੈ ॥੧੨॥ [ਵਾਰ ੨੭

ਹੁਣ ਭਾਈ ਸਾਹਿਬ ਉਨ੍ਹਾਂ ਮਨੁੱਖਾਂ ਦੀ ਹਾਲਤ ਕਥਨ ਕਰਦੇ ਹਨ ਜੋ ਗੁਰੂ ਨਾਲ ਪ੍ਰੇਮ

---

1 ਅਮਿਓ ਦਿਸਟਿ.... ਰਖੈ – ਕੱਛੂ ਕੁੰਮਾਂ ਆਪ ਸਮੁੰਦਰ ਵਿਚ ਹੁੰਦਾ ਹੈ ਤੇ ਬੱਚੇ ਬਾਹਰ। ਪਰ ਓਹਦਾ ਧਿਆਨ ਉਨ੍ਹਾਂ ਵਿਚ ਰਹਿੰਦਾ ਹੈ, ਉਹ ਪਲਦੇ ਰਹਿੰਦੇ ਹਨ। ਇਸੀ ਤਰ੍ਹਾਂ ਅੰਮ੍ਰਿਤ ਦ੍ਰਿਸ਼ਟੀ ਦੁਆਰਾ ਗੁਰੂ ਸਿੱਖ ਦੀ ਸੰਸਾਰ ਦੀਆਂ ਲਹਿਰਾਂ ਤੋਂ ਰੱਖਿਆ ਕਰਦਾ ਹੈ।

2 ਓਹੁ ਸਾਉ ਨ ਚਖੈ – ਉਹ ਮਾਤਾ ਆਪ ਚੰਗੀ ਚੀਜ਼ ਦਾ ਸਵਾਦ ਵੀ ਨਹੀਂ ਚੱਖਦੀ, ਬੱਚੇ ਨੂੰ ਦੇ ਦਿੰਦੀ ਹੈ।

3 ਲਖ ਮੁਲੀਅਨਿ ਕਖੈ – ਕੱਖ ਦਾ ਮੁੱਲ ਲੱਖ ਹੋ ਜਾਂਦਾ ਹੈ।

4 ਕਦਾਉ – ਮਨ ਦਾ ਕੁੱਦਣਾ, ਮਸਤੀ ।

ਨਹੀਂ ਕਰਦੇ ਅਤੇ ਕਹਿੰਦੇ ਹਨ ਕਿ ਉਨ੍ਹਾਂ ਜਨਮ ਪਦਾਰਥ ਜੂਏ ਵਿਚ ਹਾਰ ਦਿੱਤਾ ਹੈ। ਜਨਮ ਦਾ ਦਾਉ ਜਿੱਤਿਆ ਉਨ੍ਹਾਂ ਹੀ ਹੈ ਜਿਨ੍ਹਾਂ ਗੁਰੂ ਨਾਲ ਪ੍ਰੇਮ ਕੀਤਾ ਹੈ।

**ਵਿਣੁ ਗੁਰੁ ਹੋਰੁ ਧਿਆਨੁ ਹੈ ਸਭ ਦੂਜਾ ਭਾਉ ।**
**ਵਿਣੁ ਗੁਰ ਸਬਦ ਗਿਆਨੁ ਹੈ ਫਿਕਾ ਆਲਾਉ[1] ।**
**ਵਿਣੁ ਗੁਰ ਚਰਣਾ ਪੂਜਣਾ ਸਭੁ ਕੂੜਾ ਸੁਆਉ[2] ।**
**ਵਿਣੁ ਗੁਰੁ ਬਚਨੁ ਜੁ ਮੰਨਣਾ ਊਰਾ[3] ਪਰਥਾਉ ।**
**ਸਾਧ ਸੰਗਤਿ ਵਿਣੁ ਸਗੁ ਹੈ ਸਭੁ ਕਚਾ ਚਾਉ ।**
**ਪੀਰ ਮੁਰੀਦਾ ਪਿਰਹੜੀ ਜਿਣਿ ਜਾਣਨਿ ਦਾਉ ॥੧੭॥** **[ਵਾਰ ੨੭**

ਉਪਰ ਲਿਖ ਆਏ ਹਾਂ ਕਿ ਪ੍ਰੇਮ ਦਾ ਮਤਲਬ ਕੁਰਬਾਨੀ ਹੈ। ਹਉਮੈ ਮਾਰ ਕੇ ਹੀ ਈਸ਼ਵਰ ਨਾਲ ਅਭੇਦ ਹੋ ਸਕਦਾ ਹੈ। ਪਰ ਜਿਹੜੇ ਲੋਕ ਇਸ ਦਾਰੂ ਨੂੰ ਨਹੀਂ ਵਰਤਦੇ ਤੇ ਹੋਰ ਕਰਮਾਂ ਵਿਚ ਆਪਣੀ ਉਮਰ ਖੋਂਦੇ ਹਨ, ਉਨ੍ਹਾਂ ਨੂੰ ਭਾਈ ਜੀ ਦੁਬਾਰਾ ਕਹਿੰਦੇ ਹਨ । ਗੁਰ ਵਾਕ ਹੈ –

"ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ ।
ਪ੍ਰੀਤਿ ਨਹੀਂ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ।"

ਨਾਮ ਨਾਲ ਪ੍ਰੀਤ ਹੀ ਇਕ ਦਾਰੂ ਹੈ। ਬਿਨਾਂ ਗੁਰੂ ਪ੍ਰੇਮ ਦੇ ਹੋਰ ਕਰਮ ਹਉਮੈ ਨੂੰ ਵਧਾਉਂਦੇ ਤੇ ਵਿਕਾਰ ਰੂਪ ਹਨ। ਜੋ ਲੋਕ ਇਨ੍ਹਾਂ ਵਿਚ ਲੱਗੇ ਹੋਏ ਹਨ ਉਹ ਹੋਰ ਨਾਲ ਪ੍ਰੀਤੀ ਕਰਨ ਕਰਕੇ ਭਾਈ ਜੀ ਨੂੰ ਦੁਬਾਜਰੇ ਕਹੇ ਹਨ। ਭਾਈ ਜੀ ਦੱਸਦੇ ਹਨ ਕਿ ਉਨ੍ਹਾਂ ਵਾਸਤੇ ਦੁੱਖ ਹੀ ਦੁੱਖ ਹੈ। ਹੇਠਲੀ ਪਉੜੀ ਵਿਚ ਪ੍ਰਗਟ ਕਰਦੇ ਹਨ ਕਿ ਹੋਰ ਕਰਮਾਂ ਵਿਚ ਪ੍ਰੀਤ ਲਾਭਦਾਇਕ ਨਹੀਂ । ਜਦ ਹਉਮੈ ਨਾ ਮਰੀ ਤਾਂ ਕਰਮ ਨਿਸਫਲ ਗਏ ।

**ਦੁਖੀਆ ਦੁਸਟੁ ਦੁਬਾਜਰਾ ਬਗੁਲ ਸਮਾਧਿ ਰਹੈ ਇਕ ਟੰਗਾ ।**
**ਬਜਰ[4] ਪਾਪ ਨ ਉਤਰਨਿ ਘੁਟਿ ਘੁਟਿ ਜੀਆ ਖਾਇ ਵਿਚਿ ਗੰਗਾ ।**
**ਤੀਰਥ ਨਾਵੈ ਤੂੰਬੜੀ ਤਰਿ ਤਰਿ ਤਨੁ ਧੋਵੈ ਕਰਿ ਨੰਗਾ ।**
**ਮਨ ਵਿਚਿ ਵਸੈ ਕਾਨਕੂਟੁ ਭਰਮੁ ਨ ਉਤਰੈ ਕਰਮੁ ਕੁਢੰਗਾ ।**
**ਵਰਮੀ[5] ਮਾਰੀ ਨ ਮਰੈ ਬੈਠਾ ਜਾਇ ਪਤਾਲਿ ਭੁਇਅੰਗਾ[6] ।**
**ਹਸਤੀ ਨੀਰਿ ਨਵਾਲੀਐ ਨਿਕਲਿ ਖੇਹ ਉਡਾਏ ਅੰਗਾ ।**
**ਦੂਜਾ ਭਾਉ ਸੁਆਉ ਨ ਚੰਗਾ ॥੧੪॥** **[ਵਾਰ ੩੩**

ਬਾਹਰਲੇ ਕਰਮ ਦਿੱਸਣ ਵਿਚ ਤਾਂ ਸ਼ਕਲ ਚੰਗੀ ਬਣਾ ਦਿੰਦੇ ਹਨ ਪਰ ਅਸਲੀ ਰੰਗ

---

1 ਆਲਾਉ – ਬੋਲ, ਗੱਲਬਾਤ ।
2 ਸੁਆਉ – ਸੁਆਦ ।
3 ਊਰਾ ਪਰਥਾਉ – ਤੁੱਛ ਵਸੀਲਾ ਹੈ, ਊਰਾ ਦਾ ਅਰਥ ਘੱਟ ਹੈ ਅਰਥਾਤ ਵਸੀਲਾ ਤੋੜ ਪੁੱਜਣ ਵਾਲਾ ਨਹੀਂ ।
4 ਬਜਰ – ਭਾਰੀ, ਮਹਾਨ ।
5 ਵਰਮੀ – ਖੁਡ ਸੱਪ ਦੀ ।
6 ਭੁਇਅੰਗਾ – ਸੱਪ ।

(ਵਿੱਖ) ਨੂੰ ਵਿਚੋਂ ਨਹੀਂ ਦੂਰ ਕਰਦੇ, ਇਸ ਲਈ ਨਿਸਫਲ ਹਨ ।

ਦੁਖੀਆ ਦੁਸਟੁ ਦੁਬਾਜਰਾ ਤਾਮੇ[1] ਰੰਗਹੁ ਕੈਹਾ ਹੋਵੈ ।
ਬਾਹਰੁ ਦਿੱਸੈ ਉਜਲਾ ਅੰਦਰਿ ਮਸੁ[2] ਨ ਧੋਪੈ ਗੋਵੈ।
ਸੰਨੀ ਜਾਣੁ ਲੁਹਾਰ ਦੀ ਹੋਇ ਦੁਮੂਹੀਂ ਕੁਸੰਗ ਵਿਗੋਵੈ ।
ਖਿਣੁ ਤਤੀ ਆਰਨਿ[3] ਵੜੈ ਖਿਣੁ ਠਢੀ ਜਲੁ ਅੰਦਰਿ ਟੋਵੈ ।
ਤੁਮਾ ਦਿੱਸੈ ਸੋਹਣਾ ਚਿਤ੍ਰਮਿਤਾਲਾ ਵਿਸੁ[4] ਵਿਲੋਵੈ ।
ਸਾਉ ਨ ਕਉੜਾ ਸਹਿ ਸਕੈ ਜੀਭੈ ਛਾਲੇ ਅੰਬੂ ਰੋਵੈ ।
ਕਲੀ ਕਨੇਰ[5] ਨ ਹਾਰਿ ਪਰੋਵੈ ॥੧੧॥ [ਵਾਰ ੩੩

ਹੁਣ ਭਾਈ ਜੀ ਕਈ ਇਕ ਪਸ਼ੂ ਤੇ ਪੰਛੀਆਂ ਦਾ ਦ੍ਰਿਸ਼ਟਾਂਤ ਲੈਂਦੇ ਹਨ ਤੇ ਦੱਸਦੇ ਹਨ ਕਿ ਉਨ੍ਹਾਂ ਦੇ ਨਾਮ ਤੇ ਅੰਗ ਵਿਖਾਵੇ ਦੇ ਹਨ ਤੇ ਮਨੁੱਖ ਦੇ ਕੰਮ ਨਹੀਂ ਆਉਂਦੇ। ਇਸੀ ਤਰ੍ਹਾਂ ਅਸਲੀਅਤ ਤੋਂ ਬਿਨਾਂ ਜਿੰਨੇ ਕਰਮ ਹਨ ਉਹ ਬਿਨਾ ਪ੍ਰਯੋਜਨ ਦੇ ਹਨ । ਲਾਭ ਕੁਝ ਨਹੀਂ ।

ਦੁਖੀਆ ਦੁਸਟ ਦੁਬਾਜਰਾ ਸੁਤਰ[6] ਮੁਰਗੁ ਹੋਇ ਕੰਮਿ ਨ ਆਵੈ ।
ਉਡਣਿ ਉਡੈ ਨ ਲਦੀਐ ਪੁਰਸੁਸ[7] ਹੋਇ ਆਪੁ ਲਖਾਵੈ ।
ਹਸਤੀ ਦੰਦ ਵਖਾਣੀਅਨਿ ਹੋਰ ਦਿਖਾਲੈ ਹੋਰਤੁ ਖਾਵੈ ।
ਬਕਰੀਆ ਨ ਚਾਰ ਥਣ ਦੁਇ ਗਲ ਵਿਚਿ ਦੁਇ ਲਵੈ[8] ਲਾਵੈ ।
ਇਕਨੀ ਦੁਧੁ ਸਮਾਵਦਾ ਇਕ ਠਗਾਊ ਠਗ ਠਗਾਵੈ ।
ਮੋਰਾਂ[9] ਅਖੀ ਚਾਰਿ ਚਾਰਿ ਉਇ ਦੇਖਨਿ ਓਨਾ ਦਿਸਿ ਨ ਆਵੈ ।
ਦੂਜਾ ਭਾਉ ਕੁਦਾਉ ਹਰਾਵੈ ॥੧੨॥ [ਵਾਰ ੩੩

ਦੁਬਾਜਰੇ ਸਦਾ ਦੁਖੀ ਹਨ। ਦੁਨੀਆ ਤੇ ਗੁਰੂ ਦੋਵੇਂ ਇਕੱਠੇ ਨਹੀਂ ਰਹਿ ਸਕਦੇ । ਹਉਮੈ ਦਾ ਪਸਾਰਾ ਦੁਨੀਆਂ ਦਾ ਪਿਆਰ ਹੈ। ਹਉਮੈਂ ਦੀ ਨਵਿਰਤੀ ਗੁਰੂ ਨਾਲ ਪਿਆਰ ਹੈ। ਦੋਵੇਂ ਇਕ

---

1 ਤਾਮੇ ਰੰਗਹੁ – ਤਾਂਬਾ ਤੇ (ਰੰਗ ਕਲੀ ਮਿਲ ਕੇ ਕੈਹਾ (ਕਾਂਸੀ) ਬਣਦਾ ਹੈ।

2 ਮਸੁ – ਕਾਲਖ ।

3 ਆਰਨਿ – ਭੱਠੀ ਵਿਚ ।

4 ਵਿਸੁ ਵਿਲੋਵੈ – ਜ਼ਹਿਰ ਰਿੜਕਦਾ ਹੈ ਅਰਥਾਤ ਬਾਹਰ ਕੜੱਤਨ ਹੀ ਕੱਢਦਾ ਹੈ।

5 ਕਨੇਰ – ਇਕ ਬ੍ਰਿਛ ਹੈ ਜਿਹਦੇ ਫੁੱਲ ਦਿੱਸਣ ਵਿਚ ਸੋਹਣੇ ਪਰ ਵਾਸ਼ਨਾ ਕੁਝ ਨਹੀਂ ਹੁੰਦੀ ।

6 ਸੁਤਰ ਮੁਰਗੁ – ਇਕ ਬਹੁਤ ਵੱਡਾ ਸਾਰਾ ਪੰਛੀ ਹੈ। ਪਰ ਇਹਦੇ ਖੰਭ ਬੜੇ ਨਿੱਕੇ-ਨਿੱਕੇ ਹੁੰਦੇ ਹਨ, ਉਡ ਨਹੀਂ ਸਕਦਾ, ਨਾ ਹੀ ਲੱਦਣ ਦੇ ਕੰਮ ਆਉਂਦਾ ਹੈ। ਭਾਈ ਜੀ ਕਹਿੰਦੇ ਹਨ ਕਿ ਨਾਮ ਤਾਂ ਉਹਨੇ ਸ਼ੁਤਰ (ਊਠ) ਤੇ ਮੁਰਗ (ਪੰਛੀ) ਦੋਵੇਂ ਹੀ ਜੋੜ ਕੇ ਰੱਖ ਲਏ ਹਨ, ਪਰ ਨਾ ਲੱਦਣ ਦੀ ਕਾਰੇ ਆਉਂਦਾ ਹੈ, ਨਾ ਉੱਡਦਾ ਹੈ। ਨਾਮ ਕੇਵਲ ਵਿੱਖਾਵੇ ਮਾਤਰ ਹੈ।

7 ਪੁਰਸਸਿ – (ਫ਼ਾਰਸੀ, ਪੁਰਸਸ਼) ਪੁੱਛ । ਕੋਈ ਪੁੱਛੇ ਤਾਂ ਆਪਣੇ ਆਪ ਨੂੰ ਵੱਡਾ ਪਰਗਟ ਕਰਦਾ ਹੈ।

8 ਲਵੈ – ਹਵਾਨਾ, ਖੀਰੀ ।

9 ਮੋਰਾਂ.... ਆਵੈ – ਹਿਰਨਾਂ ਦੀਆਂ ਅਸਲੀ ਅੱਖਾਂ ਉਤੇ ਅੱਖਾਂ ਵਾਂਗ ਦੋ ਹੋਰ ਚਿੰਨ੍ਹ ਬਣੇ ਹੁੰਦੇ ਹਨ। ਦਿੱਸਣ ਵਿਚ ਚਾਰ ਅੱਖਾਂ ਜਾਪਦੀਆ ਹਨ, ਦੋ ਅਸਲੀ ਵੇਖਣ ਵਾਲੀਆਂ, ਦੋ ਨਕਲੀ ਜਿਨ੍ਹਾਂ ਥਾਣੀ ਕੁਝ ਨਹੀਂ ਦਿੱਸਦਾ।

ਥਾਂ ਕਿਉਂ ਇਕੱਠੇ ਹੋਣ ? ਦ੍ਰਿਸ਼ਟਾਂਤ ਦੇ ਕੇ ਭਾਈ ਜੀ ਦੱਸਦੇ ਹਨ ਕਿ ਦੁਨੀਆਂ ਵਿਚ ਜਦ ਦੋਹਾਂ ਦੇ ਵੱਸ ਆਏ ਹੋਏ ਮਨੁੱਖ ਦੁੱਖ ਪਾਂਦੇ ਹਨ ਤਾਂ ਦੋਵੇਂ ਪਾਸੇ ਲਗਿਆਂ ਪਰਮਾਰਥ ਕਦੋਂ ਸਿੱਧ ਹੋ ਸਕਦਾ ਹੈ ?

ਜਿਉ ਬੇਸੀਵੈ[1] ਥੇਹੁ ਕਰਿ ਪਛੋਤਾਵੈ ਸੁਖਿ ਨ ਵਸੈ ।
ਚੜਿ ਚੜਿ ਲੜਦੇ ਭੂਮੀਏ[2] ਧਾੜਾ[3] ਪੇੜਾ ਖਸਣ[4] ਖਸੈ ।
ਦੁਹ ਨਾਰੀ ਦਾ ਦੂਲਹਾ[5] ਦੁਹ ਮੁਨਸਾ[6] ਦੀ ਨਾਰਿ ਵਿਣਸੈ[7] ।
ਹੋਇ ਉਜਾੜਾ ਖੇਤੀਐ ਦੁਹਿ ਹਾਕਮ ਦੁਇ ਹੁਕਮ ਖੁਣਸੈ[8]।
ਦੁਖ ਦੁਇ ਚਿੰਤਾ ਰਾਤਿ ਦਿਹੁ ਘਰੁ ਛਿਜੈ ਵੈਰਾਇਣੁ[9] ਹਸੈ ।
ਦੁਹ ਖੁੰਡਾ ਵਿਚਿ ਰਖਿ ਸਿਰੁ ਵਸਦੀ ਵਸੈ ਨ ਨਸਦੀ ਨਸੈ ।
ਦੂਜਾ ਭਾਉ ਭੁਇਅੰਗਮੁ ਡਸੈ ॥੭॥ [ਵਾਰ ੩੩

ਮੁਕਦੀ ਗੱਲ ਇਹ ਹੈ ਕਿ ਜਿਨ੍ਹਾਂ ਗੁਰੂ ਨਾਲ ਪਿਆਰ ਨਹੀਂ ਕੀਤਾ ਉਨ੍ਹਾਂ ਦੇ ਸਾਰੇ ਅੰਗ ਤੇ ਦੇਹ ਨਿਸਫਲ ਹਨ, ਉਹ ਸਦਾ ਦੁੱਖੀ ਹਨ। ਸੁੱਖ ਕੇਵਲ ਗੁਰੂ ਦੇ ਪਿਆਰ ਤੇ ਉਨ੍ਹਾਂ ਦੀ ਸ਼ਰਣ ਵਿਚ ਹੈ।

ਧ੍ਰਿਗੁ ਸਿਰੁ ਜੋ ਗੁਰ ਨ ਨਿਵੈ ਗੁਰੁ ਲਗੈ ਨ ਚਰਣੀ ।
ਧ੍ਰਿਗੁ ਲੋਇਨ[10] ਗੁਰ ਦਰਸ ਵਿਣੁ ਵੇਖੈ ਪਰ ਤਰਣੀ[11] ।
ਧ੍ਰਿਗੁ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ ।
ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ ਸਿਮਰਣੀ ।
ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ ।
ਪੀਰ ਮੁਰੀਦਾ ਪਿਰਹੜੀ ਸੁਖ ਸਤਿਗੁਰ ਸਰਣੀ ॥੧੦॥ [ਵਾਰ ੨੭

ਜਿਨ੍ਹਾਂ ਗੁਰੂ ਵਲ ਮੂੰਹ ਕਰ ਲਿਆ ਹੈ, ਉਨ੍ਹਾਂ ਦੀ ਦੇਹ ਤੇ ਸਾਰੇ ਅੰਗ ਸਫਲ ਹੋ ਗਏ । ਭਾਈ ਸਾਹਿਬ ਜੀ ਉਨ੍ਹਾਂ ਗੁਰਮੁਖਾਂ ਦੇ ਅੰਗਾਂ ਦੀ ਕਾਰ ਭੀ ਵਿਸਤਾਰ ਨਾਲ ਦੱਸਦੇ ਹਨ, ਤਾਂ ਜੋ ਹਰ ਇਕ ਸਿੱਖ ਵੇਖ ਲਵੇ ਕਿ ਅਜੇ ਉਹ ਗੁਰਮੁਖ ਬਣਿਆ ਹੈ ਕਿ ਨਹੀਂ ।

---

1 ਬੇਸੀਵੇ – ਦੂਜੇ ਦੀ (ਸੀਮ) ਹੱਦ ਵਿਚ (ਥੇਹੁ) ਪਿੰਡ ਪਾ ਲਵੇ ।
2 ਭੂਮੀਏ – ਜ਼ਿਮੀਂਦਾਰ ।
3 ਧਾੜਾ ਪੇੜਾ – ਲੁੱਟ-ਮਾਰ ।
4 ਖਸਣ – ਖੋਹਾ-ਖਾਹੀ ।
5 ਦੂਲਹਾ – ਖਸਮ ।
6 ਮੁਨਸਾ – ਖਸਮ ।
7 ਵਿਣਸੈ – ਨਾਸ ਹੋ ਜਾਂਦੀ ਹੈ, ਸੁਖੀ ਨਹੀਂ ਵਸ ਸਕਦੀ ।
8 ਖੁਣਸੈ – ਖੁਣਸ ਖਾ ਕੇ, ਕ੍ਰੋਧ ਕਰਕੇ ।
9 ਵੈਰਾਇਣ – ਵੈਰਣ ਤੀਮੀਂ । ਘਰ (ਛਿਜਦਾ) ਨਾਸ਼ ਹੁੰਦਾ ਹੈ। ਇਸ ਲਈ ਰਾਤ ਚਿੰਤਾ ਵਿਚ ਕੱਟਦੀ ਹੈ। ਵੈਰ ਭਰੀ ਗਵਾਂਢਣ ਹੱਸਦੀ ਹੈ, ਦਿਨ ਦੁੱਖ ਵਿਚ ਗੁਜ਼ਰਦਾ ਹੈ।
10 ਲੋਇਣ – ਅੱਖਾਂ ।
11 ਤਰਣੀ– ਜਵਾਨ ਤੀਮੀਂ ।

ਗੁਰਮੁਖਿ ਹਥਿ ਸਕਥ ਹਨਿ ਸਾਧ ਸੰਗਤਿ ਗੁਰ ਕਾਰ ਕਮਾਵੈ ।
ਪਾਣੀ ਪਖਾ ਪੀਹਣਾ ਪੈਰ ਧੋਇ ਚਰਨਾਮ੍ਰਿਤੁ ਪਾਵੈ ।
ਗੁਰਬਾਣੀ ਲਿਖਿ ਪੋਥੀਆਂ ਤਾਲ ਮ੍ਰਿਦੰਗ ਰਬਾਬ ਵਜਾਵੈ ।
ਨਮਸਕਾਰ ਡੰਡਉਤ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ ।
ਕਿਰਤੀ ਵਿਰਤਿ ਕਰਿ ਧਰਮ ਦੀ ਹਥਹੁ ਦੇਕੈ ਭਲਾ ਮਨਾਵੈ ।
ਪਾਰਸੁ[1] ਪਰਸਿ ਅਪਰਸਿ ਹੋਇ ਪਰ ਤਨ ਪਰ ਧਨ ਹਥੁ ਨ ਲਾਵੈ ।
ਗੁਰਸਿਖ ਗੁਰਸਿਖ ਪੂਜਕੈ ਭਾਇ ਭਗਤ ਭੈ ਭਾਣਾ ਭਾਵੈ ।
ਆਪੁ ਗਵਾਇ ਨ ਆਪ ਗਣਾਵੈ ॥ ੧੨ ॥ [ਵਾਰ ੬

ਪੁਨ :–

ਗੁਰਮੁਖਿ ਪੈਰ ਸਕਾਰਥੇ ਗੁਰਮੁਖਿ ਮਾਰਗਿ ਚਾਲ ਚਲੰਦੇ ।
ਗੁਰੂਦੁਆਰੇ ਜਾਨਿ ਚਲਿ ਸਾਧ ਸੰਗਤਿ ਚਲਿ ਜਾਇ ਬਹੰਦੇ ।
ਧਾਵਨ ਪਰਉਪਕਾਰ ਨੋ ਗੁਰ ਸਿਖਾ ਨੋ ਖੋਜਿ ਲਹੰਦੇ ।
ਦੁਬਿਧਾ ਪੰਥਿ ਨ ਧਾਵਨੀ ਮਾਇਆ ਵਿਚਿ ਉਦਾਸੁ ਰਹੰਦੇ ।
ਬੰਦਿ ਖਲਾਸੀ ਬੰਦਗੀ ਵਿਰਲੇ[2] ਕੋਈ ਹੁਕਮੀ ਬੰਦੇ ।
ਗੁਰ ਸਿਖਾ ਪਰਦਖਣਾਂ ਪੈਰੀ ਪੈ ਰਹਰਾਸਿ ਕਰੰਦੇ ।
ਗੁਰ ਚੇਲੇ ਪਰਚੇ ਪਰਚੰਦੇ ॥ ੧੩ ॥ [ਵਾਰ ੬

---

1 ਪਾਰਸੁ ਪਰਸਿ ਅਪਰਸਿ ਹੋਇ – ਗੁਰੂ ਰੂਪੀ ਪਾਰਸ ਨਾਲ ਲੱਗ ਕੇ ਉਹ ਅਪਰਸ (ਜੋ ਕਈ ਪਰਾਈ ਚੀਜ਼ ਨਹੀਂ ਛੂੰਹਦੇ) ਹੋ ਗਏ ਹਨ ।

2 ਵਿਰਲੇ ਕੋਈ – ਕੋਈ ਵਿਰਲੇ ਹਨ ।

# ਗੁਰਸਿਖੀ ਦੀ ਰਹਤ

ਭਾਈ ਜੀ ਦੇ ਦੱਸੇ ਅਨੁਸਾਰ "ਗੁਰ ਸਿਖੀ ਕੀ ਹੈ" ਉਹਦੀ ਵਿਆਖਿਆ ਉਪਰ ਕੀਤੀ ਗਈ ਹੈ। ਹੁਣ ਗੁਰ ਸਿੱਖ ਦਾ ਨਿਸ਼ਾਨਾ ਕੀ ਹੈ ? ਕੇਹੋ ਜੇਹਾ ਜੀਵਨ ਉਹਦਾ ਹੋਣਾ ਚਾਹੀਦਾ ਹੈ? ਕੇਹੋ ਜੇਹੇ ਜੀਵਨ ਦੇ ਬਣਾਉਣ ਲਈ ਉਹ ਉੱਦਮ ਕਰੇ ? ਇਨ੍ਹਾਂ ਪ੍ਰਸ਼ਨਾਂ ਉਤੇ ਵਿਚਾਰ ਕੀਤਾ ਜਾਵੇਗਾ। ਪਹਿਲੀ ਗੱਲ ਤਾਂ ਇਹ ਹੈ ਕਿ ਸਿੱਖ ਦੀ ਨਜ਼ਰ ਵਿਚੋਂ ਦੁਬਿਧਾ ਨੱਠ ਜਾਵੇ । ਉਹ ਸਰਬ ਵਿਚ ਇਕ ਪਰਮਾਤਮਾ ਰਮਿਆ ਹੋਇਆ ਵੇਖੇ ਤਾਂ ਜੋ ਸਰਬ ਨਾਲ ਪਿਆਰ ਉਹਦੇ ਦਿਲ ਵਿਚ ਉਤਪੰਨ ਹੋਵੇ ।

ਦਰਪਣਿ ਵਾਂਗ ਧਿਆਨੁ ਧਰਿ ਆਪੁ ਆਪ ਨਿਹਾਲੈ ।
ਘਟਿ ਘਟਿ ਪੂਰਨ ਬ੍ਰਹਮੁ ਹੈ ਚੰਦੁ ਜਲ ਵਿਚਿ ਭਾਲੈ ।
ਗੋਰਸੁ[1] ਗਾਈ ਵੇਖਦਾ ਘਿਉ ਦੁਧ ਵਿਚਾਲੈ ।
ਫੁਲਾਂ ਅੰਦਰਿ ਵਾਸੁ ਲੈ ਫਲੁ ਸਾਉ ਸਮ੍ਾਲੈ ।
ਕਾਸਟਿ ਅਗਨਿ ਚਲਿਤੁ ਵੇਖਿ ਜਲ[2] ਧਰਤਿ ਹਿਆਲੇ ।
ਘਟਿ ਘਟਿ ਪੂਰਨ ਬ੍ਰਹਮੁ ਹੈ ਗੁਰਮੁਖਿ ਵੇਖਾਲੈ ॥ ੬ ॥ [ਵਾਰ ੯

ਦਿੱਬ ਦ੍ਰਿਸ਼ਟੀ ਧਾਰਨ ਕਰਨ ਦਾ ਸਿੱਟਾ ਗੁਣ ਗ੍ਰਾਹਕਤਾ ਹੋਵੇਗਾ ਤੇ ਸਿੱਖ ਇਸ ਤਰ੍ਹਾਂ ਗੁਣ ਸੰਗ੍ਰਹਿ ਕਰਦਾ ਹੋਇਆ ਅਵਗੁਣਾਂ ਨੂੰ ਤਿਆਗ ਕੇ ਸਹਿਜ ਅਵਸਥਾ ਵਿਚ ਜਾ ਸਮਾਵੇਗਾ।

ਦਿਬ ਦਿਸਟਿ ਗੁਰ ਧਿਆਨੁ ਧਰਿ ਸਿਖ ਵਿਰਲਾ ਕੋਈ ।
ਰਤਨ ਪਾਰਖੂ ਹੋਇਕੈ ਰਤਨਾ ਅਵਲੋਈ[3] ।
ਮਨੁ ਮਾਣਕੁ ਨਿਰਮੋਲਕਾ ਸਤਿਸੰਗਿ ਪਰੋਈ ।
ਰਤਨਮਾਲ ਗੁਰਸਿਖ ਜਗਿ ਗੁਰਮਤਿ ਗੁਣ[4] ਗੋਈ ।
ਜੀਵੰਦਿਆਂ ਮਰਿ ਅਮਰੁ ਹੋਇ ਸੁਖ ਸਹਜਿ ਸਮੋਈ ।
ਓਤਿ[5] ਪੋਤਿ ਜੋਤਿ ਮਿਲਿ ਜਾਣੈ ਜਾਣੋਈ ॥ ੭ ॥ [ਵਾਰ ੯

---

1 ਗੋਰਸੁ – ਦੁੱਧ, ਦੁੱਧ ਦੇ ਵਿਚ ਘਿਉ ਵੇਖੇ ਅਰਥਾਤ ਆਕਾਰ ਵਿਚ ਨਿਹੰਕਾਰ ਨੂੰ ਵੇਖੇ ।

2 ਜਲ ਧਰਤਿ ਹਿਆਲੇ – ਧਰਤੀ ਦੇ (ਹੀਏ) ਅੰਦਰ ਸਾਰੀ ਥਾਂ ਜਲ ਹੈ। ਇਸੀ ਤਰ੍ਹਾਂ ਸਭ ਵਿਚ ਇਕੋ ਆਤਮਾ ਹੈ। ਇਹ ਦ੍ਰਿਸ਼ਟੀ ਸਿੱਖ ਲੱਭੇ ਤਾਂ ਜੁ ਦੁਨੀਆਂ ਦੇ ਧਰਮਾਂ ਦੇ ਸਾਰੇ ਮੁਫ਼ਤ ਦੇ ਝਗੜੇ ਦੂਰ ਹੋ ਜਾਣ ।

3 ਅਵਲੋਈ – ਵੇਖੇ ।

4 ਗੁਣ ਗੋਈ – ਗੁਣ ਕਥਨ ਕਰੇ ।

5 ਓਤਿ ਪੋਤਿ – ਤਾਣਾ ਪੇਟਾ ।

ਨਿਰੰਕਾਰ ਨੂੰ ਸਰਬ ਥਾਂ ਦੇਖਣ ਦਾ ਇਕ ਹੋਰ ਸਿੱਟਾ ਹੋਵੇਗਾ ਕਿ ਮਾਇਆ ਨਾਲੋਂ ਮੋਹ ਟੁੱਟੇਗਾ। ਜਦ ਤੋੜੀ ਮਾਇਆ ਤੋਂ ਪਰੇ ਅਸੀਂ ਕੁਝ ਹੋਰ ਨਹੀਂ ਵੇਖਦੇ ਸਾਡਾ ਮੋਹ ਇਹਦੇ ਨਾਲੋਂ ਟੁੱਟ ਨਹੀਂ ਸਕਦਾ । ਗੁਰ ਸਿੱਖ ਪਰਮਾਤਮਾ ਨੂੰ ਸਾਖਿਆਤ ਵੇਖ ਕੇ ਮੋਹ ਤੋੜ ਸੁੱਟਣਗੇ ਤੇ ਮਾਇਆ ਵਿਚ ਰਹਿੰਦੇ ਹੋਏ ਅਰਥਾਤ ਇਸੇ ਜ਼ਿੰਦਗੀ ਵਿਚ ਹੀ ਮੁਕਤ ਹੋ ਜਾਣਗੇ ।

**ਗੁਰਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ ।**
**ਕੰਨੀ ਮੁੰਦਰਾ ਮੰਤ੍ਰ ਗੁਰ ਸੰਤਾਂ ਧੂੜਿ ਬਿਭੂਤ ਸੁ[1] ਲਾਸੀ ।**
**ਖਿੰਥਾ ਖਿਮਾ ਹੰਢਾਵਣੀ ਪ੍ਰੇਮ ਪਤ੍ਰ[2] ਭਾਉ ਭੁਗਤਿ[3] ਬਿਲਾਸੀ ।**
**ਸਬਦ ਸੁਰਤਿ ਸਿੰਙੀ ਵਜੈ ਡੰਡਾ ਗਿਆਨੁ ਧਿਆਨੁ ਗੁਰੁਦਾਸੀ ।**
**ਸਾਧ ਸੰਗਤਿ ਗੁਰ ਗਫੈ ਬਹਿ ਸਹਜਿ ਸਮਾਧਿ ਅਗਾਧਿ ਨਿਵਾਸੀ ।**
**ਹਉਮੈ ਰੋਗ ਅਰੋਗ ਹੋਇ ਕਰਿ ਸੰਜੋਗੁ ਵਿਜੋਗ ਖਲਾਸੀ ।**
**ਸਾਧ ਸੰਗਤਿ ਗੁਰਮਤਿ ਸਾਬਾਸੀ ॥ ੧੫ ॥ [ਵਾਰ ੨੯**

ਕੀ ਮਾਇਆ ਵਿਚ ਪੁਰਸ਼ ਉਦਾਸ ਹੋ ਸਕਦਾ ਹੈ ? ਅਰਥਾਤ ਕੀ ਇਸ ਸੰਸਾਰ ਵਿਚ ਰਹਿੰਦਾ ਹੋਇਆ ਪੁਰਖ ਮੁਕਤ ਹੋ ਸਕਦਾ ਹੈ ? ਭਾਈ ਜੀ ਇਕ ਉਦਾਹਰਣ ਦੇ ਕੇ ਇਸ ਗੱਲ ਨੂੰ ਸਾਫ ਕਰਦੇ ਹਨ ।

**ਜਲ ਵਿਚਿ ਕਵਲੁ ਅਲਿਪਤੁ ਹੈ ਸੰਗ[4] ਦੋਖ ਨਿਰਦੋਖ ਰਹੰਦਾ ।**
**ਰਾਤੀ ਭਵਰੁ ਲੁਭਾਇਦਾ ਸੀਤਲੁ ਹੋਇ ਸੁਗੰਧਿ ਮਿਲਦਾ ।**
**ਭਲਕੇ ਸੂਰਜ ਧਿਆਨੁ ਧਰਿ ਪਰਫੁਲਤ ਹੋਇ ਮਿਲੇ ਹਸੰਦਾ ।**
**ਗੁਰਮੁਖੁ ਸੁਖ ਫਲ ਸਹਜ ਘਰ ਵਰਤਮਾਨ ਅੰਦਰਿ ਵਰਤੇਦਾ ।**
**ਲੋਕਾਚਾਰੀ[5] ਲੋਕ ਵਿਚਿ ਵੇਦ ਵੀਚਾਰੀ ਕਰਮ ਕਰੰਦਾ ।**
**ਸਾਵਧਾਨੁ ਗੁਰਗਿਆਨ ਵਿਚਿ ਜੀਵਨਿ ਮੁਕਤਿ ਜੁਗਤਿ ਵਿਚਰੰਦਾ ।**
**ਸਾਧ ਸੰਗਤਿ ਗੁਰੁ ਸਬਦੁ ਵਸੰਦਾ ॥ ੩ ॥ [ਵਾਰ ੧੯**

ਉਨ੍ਹਾਂ ਜੀਵਨ ਮੁਕਤ ਪੁਰਸ਼ਾਂ ਦੀ ਸ਼ਕਲ ਕੋਈ ਸੰਸਾਰ ਨਾਲੋਂ ਅੱਡ ਨਹੀਂ । ਕੋਈ ਵਿਹਾਰ ਦੂਜਿਆਂ ਨਾਲੋਂ ਅੱਡ ਨਹੀਂ । ਕੇਵਲ ਮੰਤਵ ਅੱਡ ਹੋ ਗਿਆ ਹੈ। ਹੁਣ ਉਹ ਵਿਹਾਰ ਈਸ਼ਵਰ ਪਰਾਇਣ ਹੋ ਕੇ ਕਰਦੇ ਹਨ। ਇਸ ਲਈ ਸੰਸਾਰ ਵਿਚ ਰਹਿੰਦੇ ਹੋਏ ਭੀ ਸੰਸਾਰ ਦੇ ਦੂਖਣਾਂ ਤੋਂ ਨਿਰਲੇਪ ਰਹਿੰਦੇ ਹਨ ।

---

1 ਸੁ ਲਾਸੀ – ਸ੍ਰੇਸ਼ਟ ।
2 ਪਤ੍ਰ – ਪਾਤਰ, ਭਾਂਡਾ ।
3 ਭੁਗਤਿ ਬਿਲਾਸੀ – ਭੋਜਨ ਆਨੰਦਦਾਇਕ ।
4 ਸੰਗ ਦੋਖ ਨਿਰਦੋਖ – ਸੰਗ ਦੋਖ ਤੋਂ ਨਿਰਦੋਖ ਹੈ ਅਰਥਾਤ ਜਲ ਦਾ ਲੇਪ ਉਹਨੂੰ ਨਹੀਂ ਲਗਦਾ। ਜਿਸ ਵੇਲੇ ਜਲ ਤੋਂ ਬਾਹਰ ਕੱਢੇ ਜਲ ਦਾ ਲੇਸ ਭੀ ਉਹਦੇ ਨਾਲ ਨਹੀਂ ਹੋਵੇਗਾ ।
5 ਲੋਕਾਚਾਰੀ ਲੋਕ ......ਵਿਚਰੰਦਾ – ਲੋਕਾਚਾਰੀ ਪੁਰਸ਼ ਲੌਕਿਕ ਕਰਮ ਕਰਦੇ ਹਨ ਤੇ ਵੇਦਾਂ ਦਾ ਵਿਚਾਰ ਕਰਨ ਵਾਲੇ ਵੇਦ ਉਕਤ ਕਰਮ ਕਰਦੇ ਹਨ। ਪਰ ਸਿੱਖ ਗੁਰੂ ਦੇ ਦੱਸੇ ਹੋਏ ਗਿਆਨ ਵਿਚ ਸਾਵਧਾਨ ਹੋ ਕੇ ਜੀਵਨ ਮੁਕਤਿ ਪੁਰਸ਼ਾਂ ਵਾਲੀ ਜੁਗਤੀ ਧਾਰਨ ਕਰਦਾ ਹੈ। ਉਹਦੇ ਵਿਚ ਵਿਚਰਦਾ ਹੈ। ਉਹਦਾ ਧਰਮ ਲੋਕ ਵੇਦ ਦੋਹਾਂ ਤੋਂ ਅੱਡ ਹੈ।

ਬਾਵਨ[1] ਚੰਦਨ ਆਖੀਐ ਬਹਲੇ ਬਿਸੀਅਰੁ[2] ਤਿਸੁ ਲਪਟਾਹੀ ।
ਪਾਰਸੁ ਅਦਰਿ ਪਥਰਾ ਪਥਰ[3] ਪਾਰਸ ਹੋਇ ਨ ਜਾਹੀ ।
ਮਣੀ ਜਿਨ੍ਹਾਂ ਸਪਾ ਸਿਰੀਂ ਓਇ ਭਿ ਸਪਾ ਵਿਚਿ ਫਿਰਾਹੀ ।
ਲਹਰੀ ਅੰਦਰਿ ਹੰਸੁਲੇ ਮਾਣਕ ਮੋਤੀ ਚੁਗਿ ਚੁਗਿ ਖਾਹੀ ।
ਜਿਉਂ ਜਲ ਕਵਲ ਅਲਿਪਤੁ ਹੈ ਘਰਿਬਾਰੀ ਗੁਰਸਿਖ ਤਿਵਾਹੀ ।
ਆਸਾ ਵਿਚਿ ਨਿਰਾਸ ਹੋਇ ਜੀਵਨੁ ਮੁਕਤਿ ਜੁਗਤਿ ਜੀਵਾਹੀ ।
ਸਾਧ ਸੰਗਤਿ ਕਿਤੁ ਮੁਖਿ ਸਾਲਾਹੀ ॥੧੫॥ [ਵਾਰ ੬

ਗੁਰ ਸਿੱਖੀ ਦੀ ਹੋਰ ਰਹਤ ਹੁਣ ਵਿਸਤਾਰ ਨਾਲ ਦੱਸੀ ਜਾਂਦੀ ਹੈ। ਪਰ ਅਸਲੀ ਗੱਲ ਇਹ ਹੀ ਹੈ ਕਿ ਹਉਮੈ ਦੀ ਢੇਰੀ ਢਾਹ ਕੇ ਅਪਣੱਤ ਦੀਆ ਆਸਾਂ ਤੋਂ ਨਿਰਾਸ ਹੋ ਜਾਵੇ ਤੇ ਦੂਜਿਆਂ ਦੀ ਸੇਵਾ ਵਿਚ ਲੱਗ ਪਵੇ ।

ਪਿਛਲ ਰਾਤੀ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ ।
ਮਿਠਾ ਬੋਲਣੁ ਨਿਵ ਚਲਣੁ ਹੱਥਹੁ ਦੇ ਕੇ ਭਲਾ ਮਨਾਏ ।
ਥੋੜਾ ਸਵਣਾ ਖਾਵਣਾ ਥੋੜਾ ਬੋਲਣੁ ਗੁਰਮਤਿ ਪਾਏ ।
ਘਾਲਿ ਖਾਇ ਸੁਕ੍ਰਿਤੁ ਕਰੈ ਵਡਾ ਹੋਇ ਨ ਆਪੁ ਗਣਾਏ ।
ਸਾਧ ਸੰਗਤਿ ਮਿਲਿ ਗਾਵਦੇ ਰਾਤਿ ਦਿਹੈ ਨਿਤ ਚਲਿ ਚਲਿ ਜਾਏ ।
ਸਬਦ ਸੁਰਤਿ ਪਰਚਾ ਕਰੈ ਸਤਿਗੁਰੁ ਪਰਚੈ ਮਨ ਪਰਚਾਏ ।
ਆਸਾ ਵਿਚਿ ਨਿਰਾਸੁ ਵਲਾਏ ॥੧੫॥ [ਵਾਰ ੨੮

ਪੁਨ :–

ਪਰਤਨ ਪਰਧਨ ਪਰਨਿੰਦ ਮੋਟਿ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ।
ਗੁਰਮਤਿ ਮਨੁ ਸਮਝਾਇਕੈ ਬਾਹਰਿ ਜਾਂਦਾ ਵਰਜਿ ਰਹਾਇਆ ।
ਮਨਿਜਿਤੈ ਜਗੁਜਿਣਿ ਲਇਆ ਅਸਟਧਾਤੁ ਇਕ ਧਾਤੁ ਕਰਾਇਆ ।
ਪਾਰਸ ਹੋਏ ਪਾਰਸਹੁ ਗੁਰੁ ਉਪਦੇਸੁ ਅਵੇਸੁ ਦਿਖਾਇਆ ।
ਜੋਗਭੋਗ ਜਿਣਿ ਜੁਗਤਿ ਕਰਿ ਭਾਇ ਭਗਤਿ ਭੈ ਆਪੁ ਗਵਾਇਆ ।
ਆਪੁ[4] ਗਇਆ ਆਪ ਵਰਤਿਆ ਭਗਤਿ ਵਛਲ ਹੋਇ ਵਸਗਤਿ ਆਇਆ ।
ਸਾਧ ਸੰਗਤਿ ਵਿਚਿ ਅਲਖੁ ਲਖਾਇਆ ॥੨॥ [ਵਾਰ ੨੯

ਪੁਨ :–

ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾ ਧੀਆਂ ਜਾਣੈ ।
ਉਸੁ ਸੂਅਰੁ ਉਸੁ ਗਾਇ ਹੈ ਪਰ ਧਨ ਹਿੰਦੂ ਮੁਸਲਮਾਣੈ।

---

1 ਬਾਵਨ... ਲਪਟਾਹੀ – ਸੱਪ ਚੰਦਨ ਨਾਲ ਲਿਪਟੇ ਰਹਿੰਦੇ ਹਨ ਪਰ ਉਹਦੀ ਸ਼ੀਤਲਤਾ ਵੈਸੀ ਹੀ ਹੈ।

2 ਬਿਸੀਅਰੁ – ਸੱਪ ।

3 ਪਥਰ ਪਾਰਸ ਹੋਇ ਨ ਜਾਹੀ – ਪਾਰਸ ਪੱਥਰਾਂ ਵਿਚ ਵਸਦਾ ਪੱਥਰ ਨਹੀਂ ਬਣ ਜਾਂਦਾ। ਉਹ ਆਪਣੀ ਅਸਲੀਅਤ ਜਿਉਂ ਕੀ ਤਿਉਂ ਕਾਇਮ ਰੱਖਦਾ ਹੈ।

4 ਆਪੁ ਗਇਆ ਆਪ ਵਰਤਿਆ – ਹਉਮੈ ਗਈ ਤੇ ਆਪ (ਪਰਮਾਤਮਾ) ਸਾਰੀ ਥਾਂ ਵਰਤਿਆ ਗਿਆ ।

ਪੁਤ੍ਰ ਕਲਤ੍ਰ ਕੁਟੰਬੁ ਦੇਖਿ ਮੋਹੈ ਮੋਹਿ ਨ ਧੋਹਿ ਧਿਙਾਣੇ ।
ਉਸਤਤਿ ਨਿੰਦਾ ਕੰਨਿ ਸੁਣਿ ਆਪਹੁ ਬੁਰਾ ਨ ਆਖਿ ਵਖਾਣੈ ।
ਵਡ ਪਰਤਾਪੁ ਨ ਆਪੁ ਗਣਿ ਕਰਿ ਅਹੰਮੇਉ ਨ ਕਿਸੈ ਰਵਾਣੈ[1] ।
ਗੁਰਮੁਖਿ ਸੁਖਫਲ ਪਾਇਆ ਰਾਜੁਜੋਗੁ ਰਸ ਰਲੀਆ ਮਾਣੈ ।
ਸਾਧ ਸੰਗਤਿ ਵਿਟਹੁ ਕੁਰਬਾਣੈ ॥੧੧॥ [ਵਾਰ ੨੯

ਗੁਰ ਸਿੱਖ ਦੇ ਭਾਣੇ ਹੁਣ ਮਨੁੱਖ ਚਵ੍ਹਾਂ ਵਰਨਾਂ ਦੇ ਨਹੀਂ ਰਹੇ-ਕੱਥ, ਚੂਨੇ, ਸਪਾਰੀ, ਪਾਨ ਵੱਤ ਇਕੋ ਰੰਗ (ਵਰਨ) ਦੇ ਹੋ ਗਏ ਹਨ, ਵੇਦ ਕਤੇਬਾਂ ਦਾ ਭੇਦ ਨਹੀਂ ਰਹਿਆ । ਉਹ ਅੱਠ ਧਾਤਾਂ ਗੁਰਸ਼ਬਦ ਰੂਪੀ ਪਾਰਸ ਨਾਲ ਛੁਹ ਕੇ ਸਭ ਕੰਚਨ ਹੋ ਗਈਆਂ ਹਨ । ਅਰਥਾਤ ਜਦ ਅਸਲੀਅਤ ਸਮਝ ਲਈ ਤਾਂ ਸਭ ਪੁਸਤਕਾਂ ਹੁਣ ਉਤੇ ਵਲ ਮਦਦ ਕਰਨ ਵਾਲੀਆਂ ਹੋ ਗਈਆਂ ਹਨ। ਗੁਰ ਸਿੱਖ ਲੋਹੇ ਤੋਂ ਸੋਨਾ ਹੋ ਕੇ ਮਾਣਕ ਤੇ ਮੋਤੀ ਬਣ ਗਿਆ ਹੈ ਤੇ ਪਰਮਾਨੰਦ ਨੂੰ ਸਹਜ ਅਵਸਥਾ ਵਿਚ ਭੋਗਦਾ ਹੈ।

ਚਾਰਿ ਵਰਨ ਇਕ ਵਰਨ ਕਰਿ ਵਰਨ ਅਵਰਨ ਤਮੋਲ ਗੁਲਾਲੇ ।
ਅਸ਼ਟਧਾਤੁ ਇਕ ਧਾਤੁ ਕਰਿ ਵੇਦ ਕਤੇਬ ਨ ਭੇਦੁ ਵਿਚਾਲੇ ।
ਚੰਦਨ ਵਾਸੁ ਵਣਾਸੁਪਤਿ ਅਫਲ ਸਫਲ ਵਿਚਿ ਵਾਸੁ ਬਹਾਲੇ ।
ਲੋਹਾ ਸੁਇਨਾ ਹੋਇਕੈ ਸੁਇਨਾ ਹੋਇ ਸੁਗੰਧਿ ਵਿਖਾਲੇ ।
ਸੁਇਨੇ ਅੰਦਰਿ ਰਗ ਰਸ ਚਰਣਾਂਮ੍ਰਿਤ ਅੰਮ੍ਰਿਤੁ ਮਤਵਾਲੇ ।
ਮਾਣਕ ਮੋਤੀ ਸੁਇਨਿਅਹੁ ਜਗਮਗ ਜਤਿ ਹੀਰ ਪਰਵਾਲੇ ।
ਦਿਬ ਦਹਿ ਦਿਬਦਿੱਸਟਿ ਹੋਇ ਸਬਦ ਸੁਰਤਿ ਦਿਬ ਜੋਤਿ ਉਜਾਲੇ ।
ਗੁਰਮੁਖਿ ਸੁਖ ਫਲੁ ਰਸਿਕ ਰਸਾਲੇ ॥੭॥ [ਵਾਰ ੧੧

ਪੁਨ :-

ਚਾਰਿ ਪਦਾਰਥ ਹਥ ਜੋੜਿ ਹੁਕਮੀ ਬੰਦੇ ਰਹਨਿ ਖੜੋਤੇ ।
ਚਾਰੇ ਚਕ ਨਿਵਾਇਆ ਪੈਰੀ ਪੈ ਇਕ ਸੂਤਿ ਪਰੋਤੇ ।
ਵੇਦ ਨ ਪਾਇਨਿ ਭੇਦੁ ਕਿਹੁ ਪੜਿ ਪੜਿ ਪੰਡਿਤ ਸੁਣਿ ਸੁਣਿ ਸ੍ਰੋਤੇ ।
ਚਹੁ ਜੁਗਿ ਅੰਦਰਿ ਜਾਗਦੀ ਓਤਿ ਪੋਤਿ ਮਿਲਿ ਜਗਮਗ ਜੋਤੇ ।
ਚਾਰਿ ਵਰਨ ਇਕ ਵਰਨ ਹੋਇ ਗੁਰਸਿਖ[2] ਵੜੀਅਨਿ ਗੁਰਮੁਖਿ ਗੋਤੇ।
ਧਰਮਸਾਲ ਵਿਚਿ ਬੀਜਦੇ ਕਰਿ ਗੁਰਪੁਰਬ ਸੁ ਵਣਜ[3] ਸਓਤੇ ।
ਸਾਧ ਸੰਗਤ ਮਿਲਿ ਦਾਦੇ ਪੋਤੇ ॥੫॥ [ਵਾਰ ੨੯

ਜਿਨ੍ਹਾਂ ਐਸੀ ਰਹਤ ਰੱਖੀ, ਹੁਣ ਭਾਈ ਜੀ ਉਨ੍ਹਾਂ ਤੋਂ ਬਲਿਹਾਰ ਜਾਂਦੇ ਹਨ। ਨਾਲ ਹੀ

---

1 ਰਵਾਣੈ - ਦੁੱਖੀ ਕਰੇ।

2 ਗੁਰਸਿਖ ਵੜੀਅਨਿ - ਗੁਰੂ ਦੇ ਸਿੱਖ ਅਖਵਾਂਦੇ ਹਨ । ਸਨਮੁਖ ਗੋਤੇ = ਸਨਮੁਖ ਗੋਤ ਵਾਲੇ ਅਰਥਾਤ ਬ੍ਰਾਹਮਣ ਆਦਿ ਗੋਤਾਂ ਹੁਣ ਉਨ੍ਹਾਂ ਦੀਆਂ ਨਹੀਂ, ਇਕੋ ਗੋਤ 'ਸਨਮੁਖਤਾ" ਦੀ ਹੁਣ ਹੋ ਗਈ ਹੈ।

3 ਵਣਜ ਸਓਤੇ - ਨਫੇ ਵਾਲੇ ਵਪਾਰ ।

ਮੁੜ ਉਸ ਰਹਤ ਨੂੰ ਦੁਹਰਾਂਦੇ ਭੀ ਹਨ। ਨਿਰੇ ਨਾਮ ਧਰੀਕ ਸਿੱਖਾਂ ਦੇ ਮੈਂ ਬਲਿਹਾਰ ਨਹੀਂ ਸਗੋਂ ਜਿਹੜੇ ਨਾਲ ਦੱਸੀ ਰਹਤ ਭੀ ਰੱਖਦੇ ਹਨ ।

ਬਲਿਹਾਰੀ ਤਿਨ੍ਹਾਂ ਗੁਰਸਿਖਾਂ ਜਾਇ ਜਿਨਾ ਗੁਰਦਰਸਨੁ ਡਿਠਾ ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੈਰੀ ਪੈ ਗੁਰ ਸਭਾ ਬਹਿਠਾ ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰਮਤਿ ਬੋਲ ਬੋਲਦੇ ਮਿਠਾ ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰ ਸੇਵਾ ਜਾਣਨਿ ਇਠਾ[1] ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੁਤ੍ਰ ਮਿਤ੍ਰ ਗੁਰਭਾਈ ਅਭਿਰਿਠਾ[2]।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਆਪਿ ਤਰੇ ਤਾਰੇਨਿ ਸਰਿਠਾ[3]।
ਗੁਰਸਿਖ ਮਿਲਿਆ ਪਾਪ ਪਣਿਠਾ ॥੧॥ [ਵਾਰ ੧੨

ਪੁਨ :-

ਕੁਰਬਾਣੀ ਤਿਨਾ ਗੁਰਸਿਖਾਂ ਪਿਛਲੀ ਰਾਤੀ ਉਠਿ ਬਹੰਦੇ ।
ਕੁਰਬਾਣੀ ਤਿਨਾ ਗੁਰਸਿਖਾਂ ਅੰਮ੍ਰਿਤੁ ਵੇਲੇ ਸਰਿ ਨਾਵੰਦੇ ।
ਕੁਰਬਾਣੀ ਤਿਨਾ ਗੁਰਸਿਖਾਂ ਹੋਇ ਇਕ ਮਨਿ ਗੁਰ ਜਾਪੁ ਜਪੰਦੇ ।
ਕੁਰਬਾਣੀ ਤਿਨਾ ਗੁਰਸਿਖਾਂ ਸਾਧ ਸੰਗਤਿ ਚਲਿ ਜਾਇ ਜੁੜੰਦੇ ।
ਕੁਰਬਾਣੀ ਤਿਨਾ ਗੁਰਸਿਖਾਂ ਗੁਰਬਾਣੀ ਨਿਤਿ ਗਾਇ ਸੁਣੰਦੇ ।
ਕੁਰਬਾਣੀ ਤਿਨਾ ਗੁਰਸਿਖਾਂ ਮਨ ਮੇਲੀ ਕਰਿ ਮੇਲਿ ਮਿਲੰਦੇ ।
ਕੁਰਬਾਣੀ ਤਿਨਾ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ ।
ਗੁਰ ਸੇਵਾ ਫਲੁ ਸੁਫਲੁ ਫਲੰਦੇ ॥ ੨ ॥ [ਵਾਰ ੧੨

ਪੁਨ :-

ਹਉ ਤਿਸੁ ਵਿਟਹੁ ਵਾਰਿਆ ਹੋਦੈ ਤਾਣਿ ਜੁ ਹੋਇ ਨਿਤਾਣਾ
ਹਉ ਤਿਸੁ ਵਿਟਹੁ ਵਾਰਿਆ ਹੋਦੇ ਮਾਣਿ ਜੁ ਰਹੈ ਨਿਮਾਣਾ
ਹਉ ਤਿਸੁ ਵਿਟਹੁ ਵਾਰਿਆ ਛੋਡਿ ਸਿਆਣਪ ਹੋਇ ਇਆਣਾ
ਹਉ ਤਿਸੁ ਵਿਟਹੁ ਵਾਰਿਆ ਖਸਮੈ ਦਾ ਭਾਵੈ ਜਿਸ ਭਾਣਾ
ਹਉ ਤਿਸੁ ਵਿਟਹੁ ਵਾਰਿਆ ਗੁਰਮੁਖੁ ਮਾਰਗੁ ਦੇਖਿ ਲੁਭਾਣਾ
ਹਉ ਤਿਸੁ ਵਿਟਹੁ ਵਾਰਿਆ ਚਲਣ ਜਾਣਿ ਜੁਗਤਿ ਮਿਹਮਾਣਾ[4]
ਦੀਨ ਦੁਨੀ ਦਰਗਹ ਪਰਵਾਣਾ ॥੩॥ [ਵਾਰ ੧੨

ਪੁਨ :-

ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ
ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ

1 ਇਠਾ - ਪਿਆਰੇ ।
2 ਅਭਿਰਿਠਾ - ਅਸਚਰਜ ਵਸਤੂ ।
3 ਸਰਿੱਠਾ - ਸ੍ਰਿਸ਼ਟੀ ।
4 ਮਿਹਮਾਣਾ - ਪ੍ਰਾਹੁਣਿਆਂ ਵਰਗੀ ।

ਹਉ ਤਿਸੁ ਘੋਲਿ ਘੁਮਾਇਆ ਪਰਦਰਬੋ ਨੋ ਹਥੁ ਨ ਲਾਵੈ
ਹਉ ਤਿਸੁ ਘੋਲਿ ਘੁਮਾਇਆ ਪਰਨਿੰਦਾ ਸੁਣਿ ਆਪੁ ਹਟਾਵੈ
ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ
ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ
ਗੁਰਮੁਖਿ ਸੋਈ ਸਹਜਿ ਸਮਾਵੈ ॥੪॥ [ਵਾਰ ੧੨

ਪੁਨ :-

ਹਉ ਤਿਸਦੈ ਚਉਖੰਨੀਐ ਗੁਰ ਪਰਮੇਸਰੁ ਏਕੋ ਜਾਣੈ
ਹਉ ਤਿਸਦੈ ਚਉਖੰਨੀਐ ਦੂਜਾ ਭਾਉ ਨ ਅੰਦਰ ਆਣੈ
ਹਉ ਤਿਸਦੈ ਚਉਖੰਨੀਐ ਅਉਗਣ ਕੀਤੇ ਗੁਣ[1] ਪਰਵਾਣੈ
ਹਉ ਤਿਸਦੈ ਚਉਖੰਨੀਐ ਮੰਦਾ ਕਿਸੈ ਨ ਆਖਿ ਵਖਾਣੈ
ਹਉ ਤਿਸਦੈ ਚਉਖੰਨੀਐ ਆਪੁ ਠਗਾਏ ਲੋਕਾ ਭਾਣੈ
ਹਉ ਤਿਸਦੈ ਚਉਖੰਨੀਐ ਪਰਉਪਕਾਰ ਕਰੇ ਰੰਗ ਮਾਣੈ
ਲਉਬਾਲੀ[2] ਦਰਗਹ ਵਿਚਿ ਮਾਣੁ ਨਿਮਾਣਾ ਮਾਣੁ ਨਿਮਾਣੈ
ਗੁਰ ਪੂਰਾ ਸਬਦਿ ਸਿਞਾਣੈ ॥੫॥ [ਵਾਰ ੧੨

ਸ਼ੋਕ ਹੈ ਲੋਕ ਐਸੀ ਸੁਖਦਾਈ ਗੁਰਸਿੱਖੀ ਨੂੰ ਧਾਰਨ ਨਹੀਂ ਕਰਦੇ ਅਤੇ ਹੋਰ ਦੁਨੀਆਂ ਦੀਆ ਕਾਰਾਂ ਵਿਚ ਲੱਗੇ ਹੋਏ ਹਨ ।

ਕਿਰਸਾਣੀ ਕਿਰਸਾਣ ਕਰਿ ਖੇਤ ਬੀਜਿ ਸੁਖ ਫਲੁ ਨ ਲਹੰਦੇ
ਵਣਜੁ ਕਰਨਿ ਵਾਪਾਰੀਏ ਲੈ ਲਾਹਾ ਨਿਜ ਘਰਿ ਨ ਵਸੰਦੇ
ਚਾਕਰ ਕਰਿ ਕਰਿ ਚਾਕਰੀ ਹਉਮੈ ਮਾਰਿ ਨ ਸੁਲਹ ਕਰੰਦੇ
ਪੁੰਨਦਾਨ ਚੰਗਿਆਈਆ ਕਰਿ ਕਰਿ ਕਰਤਬ ਥਿਰੁ ਨ ਰਹੰਦੇ
ਰਾਜੇ ਪਰਜੇ ਹੋਇ ਕੈ ਕਰਿ ਕਰਿ ਵਾਦੁ ਨ ਪਾਰਿ ਪਵੰਦੇ
ਗੁਰਸਿਖ ਸੁਣਿ ਗੁਰਸਿਖ ਹੋਇ ਸਾਧਸੰਗਤਿ ਕਰਿ ਮੇਲ ਮਿਲੰਦੇ
ਗੁਰਮਤਿ ਚਲਦੇ ਵਿਰਲੇ ਬੰਦੇ ॥੨੦॥ [ਵਾਰ ੨੮

ਪਰ ਗੁਰਸਿੱਖੀ ਬਿਨਾਂ ਹੋਰ ਕਾਰਾਂ ਨਿਹਫਲ ਹਨ ਤੇ ਅਸਲੀ ਉੱਨਤੀ ਉਨ੍ਹਾਂ ਵਿਚ ਨਹੀਂ, ਇਸ ਲਈ ਚੰਗੀ ਗੱਲ ਇਹ ਹੈ ਕਿ ਸਤਿਸੰਗਤ ਵਿਚ ਆ ਕੇ ਪੁਰਸ਼ ਗੁਰ ਸ਼ਬਦ ਦੀ ਪਛਾਣ ਕਰੇ ਤੇ ਗਰੀਬੀ ਧਾਰਨ ਕਰੇ ।

ਗੁੰਗਾ ਗਾਵਿ ਨ ਜਾਣਈ ਬੋਲਾ ਸੁਣੈ ਨ ਅੰਦਰਿ ਆਣੈ
ਅੰਨ੍ਹੈ ਦਿਸਿ ਨ ਆਵਈ ਰਾਤਿ ਅਨ੍ਹੇਰੀ ਘਰੁ ਨ ਸਿਞਾਣੈ
ਚਲਿ ਨ ਸਕੈ ਪਿੰਗੁਲਾ ਲੂਲ੍ਹਾ ਗਲਿ ਮਿਲਿ ਹੇਤੁ[3] ਨ ਜਾਣੈ
ਸੋਢਿ ਨਿਪੁਤੀ ਨ ਥੀਐ ਖੁਸਰੇ ਨਾਲਿ ਨ ਰਲੀਆ ਮਾਣੈ

1 ਗੁਣ ਪਰਵਾਣੈ - ਗੁਣ ਕਰਕੇ ਪਰਵਾਨ ਕਰੇ, ਜਿਹੜਾ ਬੁਰਾ ਕਰੇ ਉਸ ਨੂੰ ਵੀ ਭਲਾ ਕਰਕੇ ਮੰਨੇ।
2 ਲਉਬਾਲੀ - ਬੇਪਰਵਾਹ ।
3 ਹੇਤੁ - ਪਿਆਰ ।

ਜਣਿ ਜਣਿ ਪੁਤਾਂ ਮਾਈਆਂ ਲਾਡਲੇ ਨਾਵ ਧਰੇਨਿ ਧਿਙਾਣੈ
ਗੁਰਸਿਖੀ ਸਤਿਗੁਰੁ ਵਿਣੁ ਸੂਰਜੁ ਜੋਤਿ ਨ ਹੋਇ ਟਟਾਣੈ
ਸਾਧ ਸੰਗਤਿ ਗੁਰ ਸਬਦੁ ਵਖਾਣੈ ॥੨੧॥ [ਵਾਰ ੨੮

ਪੁਨ :-

ਸਭ ਸਰੀਰ ਅਕਾਰਥੇ ਅਤਿ ਅਪਵਿਤ੍ਰ ਸੁ ਮਾਣਸ ਦੇਹੀ
ਬਹੁ ਬਿੰਜਨ[1] ਮਿਸਟਾਨ[2] ਪਾਨ ਹੁਇ ਮਲ ਮੂਤ੍ਰ ਕਸੂਤ੍ਰ ਇਵੇਹੀ
ਪਾਟ ਪਟੰਬਰ ਵਿਗੜਦੇ ਪਾਨ ਕਰੂਪ ਕੁਸੰਗ ਸਨੇਹੀ
ਚੋਆ ਚੰਦਨੁ ਅਰਗਜਾ[3] ਹੁਇ ਦੁਰਗੰਧ ਸੰਗੰਧ ਹੁਰੇਹੀ[4]
ਰਾਜੇ ਰਾਜ ਕਮਾਵਦੇ ਪਾਤਿਸਾਹ ਖਹਿ ਮੁਏ ਸਭੇਹੀ
ਸਾਧ ਸੰਗਤਿ ਗੁਰੁ ਸਰਣਿ ਵਿਣੁ ਨਿਹਫਲੁ ਮਾਨਸ ਦੇਹ ਇਵਹੀ
ਚਰਨ ਸਰਣਿ ਮਸਕੀਨੀ ਜੇਹੀ ॥੧੪॥ [ਵਾਰ ੨੩

ਜਿਨ੍ਹਾਂ ਪੁਰਸ਼ਾਂ ਵਿਚ ਗੁਰਸਿੱਖੀ ਦੇ ਉੱਪਰ ਕਥਨ ਕੀਤੇ ਗੁਣ ਨਹੀਂ ਆਏ ਉਨ੍ਹਾਂ ਦਾ ਅਹੰਕਾਰ ਬਿਰਥਾ ਹੈ।

ਕੀੜੀ ਵਾਕ ਨ ਥੰਮੀਐ ਹਸਤੀ ਦਾ ਭਾਰੁ ।
ਹਥ ਮਰੋੜੈ ਮਖੁ ਕਿਉ ਹੋਵੈ ਸੀਹ ਮਾਰੁ ।
ਮਛਰੁ ਡੰਗੁ ਨ ਪੁਜਈ ਬਿਸੀਅਰੁ ਬੁਰਿਆਰੁ ।
ਚਿਤ੍ਰੈ[5] ਲਖ ਮਕਉੜਿਆ ਕਿਉ ਹੋਇ ਸਿਕਾਰੁ ।
ਜੇ[6] ਜੂਹ ਸਉੜੀ ਸੰਜਰੀ ਰਾਜਾ ਨ ਭਤਾਰੁ ।
ਅਣਹੋਦਾ ਆਪੁ ਗਣਾਇਦਾ ਓਹੁ ਵਡਾ ਗਵਾਰੁ ॥੧੯॥ [ਵਾਰ ੩੬

ਇਹ ਗੱਲ ਨਿਸਚੇ ਹੋਣੀ ਚਾਹੀਦੀ ਹੈ ਕਿ ਹੋਰ ਭੇਖਾਂ ਵਿਚ ਗੁਰ ਸਿੱਖੀ ਤੋਂ ਬਿਨਾਂ ਮੁਕਤੀ ਨਹੀਂ ।ਮੁਕਤੀ ਤਦੋਂ ਹੀ ਹੋਵੇਗੀ ਜਦੋਂ ਹਉਮੈ ਮਰੇਗੀ । ਇਸ ਦੇ ਮਾਰਨ ਦਾ ਦਾਰੂ ਨਾਮ, ਸੇਵਾ ਤੇ ਪਿਆਰ ਹੈ ਜੋ ਸਤਿਗੁਰਾਂ ਨੇ ਦੱਸਿਆ ਹੈ। ਉਹ ਕਰਮ ਜਿਹੜੇ ਇਨ੍ਹਾਂ ਤੋਂ ਸੁੰਞੇ ਹਨ, ਨਿਕੰਮੇ ਹਨ ।

ਸਿਰ ਤਲਵਾਇ ਪਾਈਐ ਚਮਗਿੱਦੜ ਜੂਹੇ[7] ।

---

1 ਬਿੰਜਨ – ਭੋਜਨ ।
2 ਮਿਸਟਾਨ ਪਾਨ – ਸ਼ਰਬਤ ।
3 ਅਰਗਜਾ – ਬਹੁਤ ਸਾਰੀਆ ਖੁਸ਼ਬੂਆ ਮਿਲਾ ਕੇ ਅਰਗਜਾ ਬਣਦਾ ਹੈ।
4 ਹੁਰੇਹੀ – (ਹਰ) ਨਾਸ ਹੋ ਜਾਂਦੀ ਹੈ।
5 ਚਿਤ੍ਰੈ ਲਖ.... ਸਿਕਾਰੁ – ਲੱਖ ਮਕੌੜੇ ਮਾਰ ਲਵੇ ਤਾਂ ਵੀ ਉਹ ਚਿਤਰੇ ਦਾ ਸ਼ਿਕਾਰੀ ਨਹੀਂ ਬਣ ਜਾਂਦਾ।
6 ਜੇ.... ਸੰਗਜਰੀ ਭਤਾਰ – ਜੇ ਕਿਸੇ ਦੀ (ਸਉੜੀ) ਸੋਤ ਵਿਚ ਜੂੰਆ (ਸੰਜਰੀ) ਘਰ ਕਰ ਲੈਣ ਤਾਂ ਉਸ ਸੋਤ ਦਾ (ਭਤਾਰ) ਮਾਲਕ ਰਾਜਾ ਨਹੀਂ ਹੋ ਜਾਂਦਾ, ਇਹ ਆਖ ਕੇ ਇਤਨੇ ਜੀਵ ਮੇਰੇ ਪਾਸ ਹਨ ਅਤੇ ਇਹ ਮੇਰਾ ਲਸ਼ਕਰ ਹੈ।
7 ਜੂਹੇ – (ਜੂਹ) ਜੰਗਲ ਵਿਚ ।

ਮੜ੍ਹੀ ਮਸਾਣੀ ਜੇ ਮਿਲੈ ਵਿਚਿ ਖੁਡਾ ਚੂਹੇ ।
ਮਿਲੈ ਨ ਵਡੀ ਆਰਜਾ, ਬਿਸੀਅਰੁ ਵਿਹੁ[1] ਲੂਹੇ।
ਹੋਇ ਕੁਚੀਲੁ ਵਰਤੀਐ ਖਰ[2] ਸੂਰ ਭਸੂਹੇ[3] ।
ਕੰਦ ਮੂਲ ਚਿਤੁ ਲਾਈਐ ਅਈਅੜ[4] ਵਣੁ ਧੁਹੇ।
ਵਿਣੁ ਗੁਰ ਮੁਕਤਿ ਨ ਹੋਵਈ ਜਿਉ ਘਰੁ ਵਿਣੁ ਬੂਹੇ ।।੧੩।। [ਵਾਰ ੩੬

ਪੁਨ :-

ਮਿਲੈ ਜਿ ਤੀਰਥਿ ਨਾਤਿਆ ਡਡਾਂ ਜਲ ਵਾਸੀ ।
ਵਾਲ ਵਧਾਇਆ ਪਾਈਐ ਬੜ[5] ਜਟਾਂ ਪਲਾਸੀ ।
ਨੰਗੇ ਰਹਿਆ ਜੇ ਮਿਲੈ ਵਣਿ ਮਿਰਗ ਉਦਾਸੀ ।
ਭਸਮ ਲਾਇ ਜੇ ਪਾਈਐ ਖਰੁ ਖੇਹ ਨਿਵਾਸੀ ।
ਜੇ ਪਾਈਏ ਚੁਪ ਕੀਤਿਆ ਪਸੂਆਂ[6] ਜੜ ਹਾਸੀ ।
ਵਿਣੁ ਗੁਰ ਮੁਕਤਿ ਨ ਹੋਵਈ ਗੁਰ ਮਿਲੈ ਖਲਾਸੀ ।।੧੪।। [ਵਾਰ ੩੬

ਕਈ ਲੋਕ ਦੁਨੀਆਂ ਦੇ ਆਪਣੇ ਪੀਰਾਂ ਪੈਗੰਬਰਾਂ ਦੇ ਗੁਣ ਤੇ ਪਏ ਮਾਣ ਕਰਦੇ ਹਨ, ਆਪ ਸਿੱਖੀ ਧਾਰਨ ਨਹੀਂ ਕਰਦੇ। ਭਾਈ ਜੀ ਕਹਿੰਦੇ ਹਨ ਇਹ ਅਹੰਕਾਰ ਅਜਾਈਂ ਹੈ। ਆਪਣੇ ਕੀਤਿਆਂ ਹੀ ਪਾਰ ਪੈਣਾ ਹੈ।

ਅੰਞਣਿ ਪੁਤੁ ਗਵਾਢਣੀ ਕੂੜਾਵਾਂ ਮਾਣਾ ।
ਪਾਲੀ ਚਉਣਾ[7] ਚਾਰਦਾ ਘਰ ਵਿਤੁ ਨ ਜਾਣਾ ।
ਬਦਰਾ[8] ਸਿਰਿ ਵੇਗਾਰੀਐ ਨਿਰਧਨੁ ਹੈਰਾਣਾ ।
ਜਿਉ ਕਰਿ ਰਾਖਾ ਖੇਤ ਵਿਚਿ ਨਾਹੀ ਕਿਰਸਾਣਾ ।
ਪਰ ਘਰੁ ਜਾਣੈ ਆਪਣਾ ਮੂਰਖੁ ਮਿਹਮਾਣਾ ।
ਅਣਹੋਦਾ ਆਪੁ ਗਣਾਇਦਾ ਓਹੁ ਵਡਾ ਅਜਾਣਾ ।।੧੮।। [ਵਾਰ ੩੬

ਅਕਾਰਥ ਕਰਮਾਂ, ਦੂਜਿਆਂ ਤੇ ਭਰੋਸੇ ਨਾਲ ਕੁਝ ਨਹੀਂ ਬਣਦਾ। ਨਿਰਾ ਚੁੰਚ ਗਿਆਨੀ ਹੋਣ ਦਾ ਭੀ ਕੋਈ ਲਾਭ ਨਹੀਂ। ਚਤੁਰਾਈ, ਜੋਰ, ਵਿਦਯਾ, ਜੋਬਨ, ਰੂਪ ਕਿਸੇ ਕੰਮ ਨਹੀਂ। ਸੇਵਾ ਨਾਲ ਹੀ ਪਾਰ ਪੈਣਾ ਹੈ।

---

1 ਵਿਹੁ ਲੂਹੇ – ਵਿਹੁ ਜ਼ਹਰ ਦੇ ਲੂਠੇ ਹੋਏ ।
2 ਖਰ – ਖੋਤਾ ।
3 ਭਸੂਹੇ – ਭਸਮ ਵਰਤੀ ਹੀ ਹਨ ।
4 ਅਈਅੜ ਵਣੁ ਧੁਹੇ – ਭੇਡਾਂ ਬਕਰੀਆਂ ਦੇ ਇੱਜੜ ਬਨ ਵਿਚ ਕੰਦ ਮੂਲ ਹੀ ਢੂੰਦੇ ਫਿਰਦੇ ਹਨ ਅਰਥਾਤ ਕੰਦ ਮੂਲ ਤੇ ਹੀ ਗੁਜ਼ਾਰਾ ਕਰਦੇ ਹਨ।
5 ਬੜ – ਬੋਹੜ।
6 ਪਸੂਆਂ ਜੜ ਹਾਸੀ – ਪਸ਼ੂ ਤਾਂ ਸਾਰੇ ਹੀ ਜੜ (ਮੋਨ) ਹਾਸੀ (ਹਨ) ।
7 ਚਉਣਾ – ਵੱਗ ।
8 ਬਦਰਾ – ਤੋੜੇ (ਮੁਹਰਾਂ ਦੇ)।

ਗਲੀ ਜੇ ਸਹੁ ਪਾਈਐ ਤੋਤਾ ਕਿਉ ਫਾਸੈ ।
ਮਿਲੈ ਨ ਬਹੁਤੁ ਸਿਆਣਪੈ ਕਾਉ ਗੁਹੁ ਗਿਰਾਸੈ ।
ਜੋਰਾਵਰੀ ਨ ਜਿਪਈ[1] ਬਹਿ ਸਹਾ[2] ਵਿਣਾਸੈ।
ਗੀਤ ਕਵਿਤੁ ਨ ਭਿਜਈ ਭਟ ਭੇਖ ਉਦਾਸੈ ।
ਜੋਬਨ ਰੂਪੁ ਨ ਮੋਹੀਐ ਰੰਗੁ ਕੁਸੁੰਭੁ ਦੁਰਾਸੈ[3] ।
ਵਿਣੁ ਸੇਵਾ ਦੋਹਾਗਣੀ ਪਿਰੁ ਮਿਲੈ ਨ ਹਾਸੈ ॥੧੨॥ [ਵਾਰ ੩੬

ਜਿਹੜੇ ਕਰਨੀ ਦੇ ਸੂਰ ਹਨ ਉਹ ਲੁਕੇ ਨਹੀਂ ਰਹਿੰਦੇ। ਗੱਲਾਂ ਉਦੋਂ ਤੱਕ ਹੀ ਹੁੰਦੀਆਂ ਹਨ ਜਦ ਤੋੜੀ ਮਨੁੱਖ ਥੋਥਾ ਹੋਵੇ ।

ਗਲੀ ਸਾਦੁ ਨ ਆਵਈ ਜਿਚਰੁ ਮੁਹੁ ਖਾਲੀ ।
ਮੁਹੁ ਭਰਿਐ ਕਿਉਂ ਬੋਲੀਐ ਰਸ ਜੀਭ ਰਸਾਲੀ ।
ਸਬਦੁ ਸੁਰਤਿ ਸਿਮਰਣ ਉਲੰਘਿ ਨਹਿ ਨਦਰਿ ਨਿਹਾਲੀ ।
ਪਥੁ ਕੁਪਥੁ ਨ ਸੁਝਈ ਅਲਮਸਤ ਖਿਆਲੀ ।
ਡਗਮਗ ਚਾਲ ਸੁਢਾਲ ਹੈ ਗੁਰਮਤਿ ਨਿਰਾਲੀ ।
ਚੜ੍ਹਿਆ ਚੰਦੁ ਨ ਲੁਕਈ ਢਕਿ ਜੋਤਿ ਕੁਨਾਲੀ ॥੬॥ [ਵਾਰ ੧੩

ਜਿਹੜੇ ਦੂਜਿਆਂ ਨੂੰ ਰਾਹ ਦੱਸਦੇ ਹਨ ਤੇ ਆਪ ਚਲਦੇ ਨਹੀਂ ਉਹ ਗਾਲੜੂ ਚਤੁਰ ਖੋਟੇ ਹਨ। ਉਨ੍ਹਾਂ ਲਈ ਹਾਰ ਹੀ ਹਾਰ ਹੈ।

"ਅਵਰ ਉਪਦੇਸੈ ਆਪਿ ਨ ਕਰੈ । ਆਵਤ ਜਾਵਤ ਜਨਮੈ ਮਰੈ।"
ਆਪ ਨ ਵੰਞ ਸਾਹੁਰੈ ਲੋਕਾ ਮਤੀ ਦੇ ਸਮਝਾਏ ।
ਚਾਨਣ ਘਰ ਵਿਚਿ ਦੀਵਿਅਹੁੰ ਹੇਠ ਅਨੇਰੁ ਨ ਸਕੈ ਮਿਟਾਏ ।
ਹਥੁ ਦੀਵਾ ਫੜਿ ਆਖੁੜੈ[4] ਹੁਇ ਚਕਚਉਧੀ[5] ਪੈਰ ਥਿੜਾਏ।
ਹਥ ਕੰਘਣੁ ਲੈ ਆਰਸੀ ਅਉਖਾ ਹੋਵੈ ਦੇਖਿ ਦਿਖਾਏ ।
ਦੀਵਾ[6] ਇਕਤੁ ਹਥੁ ਲੈ ਆਰਸੀ ਦੂਜੈ ਹਥਿ ਫੜਾਏ ।
ਹੁੰਦੇ ਦੀਵੇ ਆਰਸੀ ਆਖੁਰ ਟੋਏ ਪਉਂਦਾ ਜਾਏ ।
ਦੂਜਾ ਭਾਉ ਕੁਦਾਉ ਹਰਾਏ ॥੨੨॥ [ਵਾਰ ੩੭

ਜੋ ਕਰਨੀ ਵਿਚ ਪਰਾਧਾਨ ਹਨ, ਉਹ ਜਗਤ ਵਿਚ ਗਰੀਬ ਹੁੰਦੇ ਭੀ ਪ੍ਰਸਿੱਧ ਹਨ।

---

1 ਜਿਪਈ - ਮਿਲਦਾ ।
2 ਸਹਾ - ਸੇਹਾ ।
3 ਦੁਰਾਸੈ - ਖੋਟਾ ।
4 ਆਖੁੜੈ - ਠੇਡੇ ਖਾਂਦਾ ਹੈ।
5 ਚਕਚਉਧੀ - ਅੱਖਾਂ ਦਾ ਚੁੰਧਿਆਉਣਾ ।
6 ਦੀਵਾ ਇਕਤੁ... ਫੜਾਏ - ਸਿੱਧਾ ਅੱਖਾਂ ਦੀ ਜੋਤ ਨਾਲ ਸਾਹਮਣੇ ਨਹੀਂ ਤਕਦਾ । ਸਗੋਂ ਇਕ ਹੱਥ ਵਿਚ ਦੀਵਾ ਫੜਿਆ ਹੈ। ਉਹਦੀ ਲੋ ਆਰਸੀ ਤੇ ਪੈਂਦੀ ਹੈ ਤੇ ਉਹਦੇ ਵਿਚ ਰਸਤਾ ਵੇਖਦਾ ਹੈ। ਸਿੱਟਾ ਇਹ ਹੈ ਕਿ ਵੱਡੀਆਂ ਚਤੁਰਾਈਆਂ ਵਿਚ ਫਸਿਆ ਹੋਇਆ ਹੈ।

ਪੁਤੁ ਜਣੈ ਵੜਿ ਕੋਠੜੀ ਬਾਹਰਿ ਜਗੁ ਜਾਣੈ ।
ਧਨੁ ਧਰਤੀ ਵਿਚਿ ਦਬੀਐ ਮਸਤਕੁ ਪਰਵਾਣੈ ।
ਵਾਟ ਵਟਾਊ[1] ਆਖਦੇ ਵੁਠੈ ਇੰਦ੍ਰਾਣੈ[2] ।
ਸਭੁ ਕੋ ਸੀਸੁ ਨਿਵਾਇਦਾ ਚੜਿਐ ਚੰਦ੍ਰਾਣੈ ।
ਗੋਰਖ ਦੇ ਗਲਿ ਗੋਦੜੀ ਜਗੁਨਾਥੁ ਵਖਾਣੈ ।
ਗੁਰ ਪਰਚੈ ਗੁਰੁ ਆਖੀਐ ਸਚਿ ਸਚੁ ਸਿਞਾਣੈ ॥੨੦॥ [ਵਾਰ ੩੬

ਗੁਰ ਸਿਖੀ ਜਿਹੜੀ ਵਿਸਤਾਰ ਨਾਲ ਉਪਰ ਦੱਸੀ ਜਾ ਚੁੱਕੀ ਹੈ ਉਹਦਾ ਖੇਲ ਅਸਚਰਜ ਹੈ। ਪਤਾ ਨਹੀਂ ਲੱਗਦਾ ਕਿ ਸਿੱਖ ਕਿਸ ਤਰ੍ਹਾਂ ਗੁਰੂ ਦੇ ਗੁਣ ਧਾਰਨ ਕਰ ਲੈਂਦਾ ਹੈ। ਸੇਵਾ ਤੇ ਪਿਆਰ ਤੋਂ ਸ਼ੁਰੂ ਹੋ ਕੇ ਸਿੱਖ ਨਾਮ ਵਿਚ ਜਾ ਟਿਕਦਾ ਹੈ ਤੇ ਪਰਮ ਜੋਤ ਵਿਚ ਜਾ ਸਮਾਉਂਦਾ ਹੈ।

ਚੰਨਣੁ ਹੋਵੈ ਚੰਨਣਹੁ ਕੋ ਚਲਿਤ ਨ ਜਾਣੈ ।
ਦੀਵਾ ਬਲਦਾ ਦੀਵਿਅਹੁ ਸਮਸਰਿ ਪਰਵਾਣੈ ।
ਪਾਣੀ ਰਲਦਾ ਪਾਣੀਐ ਤਿਸੁ ਕੋ ਨ ਸਿਞਾਣੈ ।
ਭ੍ਰਿੰਗੀ ਹੋਵੈ ਕੀੜਿਅਹੁ ਕਿਵ ਆਖਿ ਵਖਾਣੈ ।
ਸਪੁ ਛਡੰਦਾ ਕੁਜ ਨੋ ਕਰਿ ਚੋਜ ਵਿਡਾਣੈ ।
ਪੀਰ ਮੁਰੀਦਾ ਪਿਰਹੜੀ ਹੈਰਾਣੁ ਹੈਰਾਣੈ ॥੨੧॥ [ਵਾਰ ੨੭

ਸਤਿਗੁਰ ਵਾਸ ਵਿਚ ਭੀ ਸੁਵਾਸ ਦਾ ਵਾਸਾ ਕਰਾ ਦਿੰਦੇ ਹਨ। ਮਨੂਰੋਂ ਕੰਚਨ ਤੇ ਪਸ਼ੂਆਂ ਤੋਂ ਦੇਵਤੇ ਕਰਦੇ ਹਨ। ਗੁਣ ਵਾਲੇ ਨੂੰ ਤਾਂ ਗੁਣ ਹੋਰ ਵੀ ਕਰ ਸਕਦੇ ਹਨ ਪਰ ਅਵਗੁਣ ਹਾਰਿਆਂ ਨੂੰ ਗੁਣਵਾਨ ਕਰਨਾ ਇਹ ਗੁਰ ਸਿੱਖੀ ਤੋਂ ਹੀ ਸਰ ਆਉਂਦਾ ਹੈ।

ਵਾਸਿ ਸੁਵਾਸੁ ਨਿਵਾਸੁ ਕਰਿ ਸਿੰਮਲਿ ਗੁਰਮੁਖਿ ਸੁਫਲ ਲਾਏ ।
ਸੁਇਨਾ ਹੋਇ ਮਨੂਰੁ ਮਿਲਿ ਕਾਗਹੁ ਪਰਮ ਹੰਸੁ ਕਰਵਾਏ ।
ਪਸੂ ਪਰੇਤਹੁ ਦੇਵ ਕਰਿ ਸਤਿਗੁਰ ਦੇਵ ਸੇਵ ਭੈ ਪਾਏ ।
ਸਭਿ ਨਿਧਾਨ ਰਖਿ ਸੰਖ ਵਿਚਿ ਹਰਿ[3] ਜੀ ਲੈ ਲੈ ਹਥਿ ਵਜਾਏ।
ਪਤਿਤ ਉਧਾਰਣੁ ਆਖੀਐ ਭਗਤਿ ਵਛਲ ਹੋਇ ਆਪੁ ਛਲਾਏ ।
ਗੁਣ ਕੀਤੇ ਗੁਣ ਕਰੇ ਜਗੁ ਅਵਗੁਣ ਕੀਤੇ ਗੁਣ ਗੁਰ ਭਾਏ।
ਪਰਉਪਕਾਰੀ ਜਗ ਵਿਚਿ ਆਏ ॥੧੧॥ [ਵਾਰ ੨੮

ਫਲਾਂ ਦੀ ਵਾਸ ਦਾ ਪਤਾ ਨਹੀਂ ਲੱਗਦਾ ਕਿੱਥੇ ਹੁੰਦੀ ਹੈ ? ਫਲਾਂ ਵਿਚ ਸਵਾਦ, ਦੁੱਧ ਵਿਚ ਘਿਓ, ਕਾਠ ਵਿਚ ਅੱਗ, ਇਹ ਸਭ ਲੁਕੇ ਹੋਏ ਹੁੰਦੇ ਹਨ। ਇਸੀ ਤਰ੍ਹਾਂ ਰੱਬੀ ਜੋਤ ਸਭ ਵਿਚ ਹੈ, ਪਰ ਲੁਕੀ ਹੋਈ। ਗੁਰਬਾਣੀ ਤੇ ਸੰਗੀਤ ਉਹਨੂੰ ਪ੍ਰਗਟ ਕਰ ਦਿੰਦੀ ਹੈ।

ਫੁਲੀ ਵਾਸੁ ਨਿਵਾਸੁ ਹੈ ਕਿਤੁ ਜੁਗਤਿ ਸਮਾਣੀ ।

---

1 ਵਟਾਊ – ਰਾਹੀ ।
2 ਇੰਦ੍ਰਾਣੈ – ਮੀਂਹ ਜਦੋਂ ਵਸਦਾ ਹੈ, ਰਾਹ ਵਿਚ ਰਾਹੀ ਵੀ ਗੱਲਾਂ ਕਰਦੇ ਹਨ, ਭਈ ਅੱਜ ਮੀਂਹ ਪਿਆ ਹੈ।
3 ਹਰਿ ਜੀ – ਵਿਸ਼ਨੂੰ ਦੇ ਹੱਥ ਵਿਚ ਜਿਹੜਾ ਸੰਖ ਹੈ, ਉਸ ਵਲ ਇਸ਼ਾਰਾ ਹੈ।

ਫਲਾ ਅੰਦਰਿ ਜਿਉ ਸਾਦੁ[1] ਬਹੁ ਸਿੰਜੇ ਇਕ ਪਾਣੀ ।
ਘਿਉ ਦੁਧ ਵਿਚਿ ਵਖਾਣੀਐ ਕੋ ਮਰਮੁ[2] ਨ ਜਾਣੀ ।
ਜਿਉ ਬੈਸੰਤਰੁ ਕਾਠ ਵਿਚਿ ਓਹੁ ਅਲਖ ਵਿਡਾਣੀ ।
ਗੁਰਮੁਖਿ ਸੰਜਮਿ ਨਿਕਲੈ ਪਰਗਟੁ ਪਰਵਾਣੀ ।
ਪੀਰ ਮੁਰੀਦਾ ਪਿਰਹੜੀ ਸੰਗਤਿ ਕੁਰਬਾਣੀ ॥੨੨॥ [ਵਾਰ ੨੭

ਜਿਨ੍ਹਾਂ ਗੁਰਸਿੱਖੀ ਧਾਰਨ ਕੀਤੀ ਹੈ ਸੁੰਦਰ ਇਸਤਰੀਆਂ ਉਨ੍ਹਾਂ ਦੇ ਦਿਲ ਨੂੰ ਖਿੱਚ ਨਹੀਂ ਸਕਦੀਆਂ । ਸਿੱਖੀ ਵਿਚ ਬਾਹਲਾ ਸਵਾਦ ਹੈ।

ਲਖ ਕਾਮਣਿ ਲਖ ਕਾਮ[3] ਰੂਪ ਲਖ ਕਾਮਣਿਆਰੀ ।
ਸੰਗਲ ਦੀਪਹੁੰ ਪਦਮਣੀ[4] ਬਹੁ ਰੂਪਿ ਸੀਗਾਰੀ ।
ਮੋਹਣੀਆ ਇੰਦ੍ਰਾਪੁਰੀ ਅਪਛਰਾ ਸੁਚਾਰੀ ।
ਹੂਰਾਂ ਪਰੀਆਂ ਲਖ ਲਖ ਬਾਹਿਸਤ ਸਵਾਰੀ ।
ਲਖ ਕਉਲਾ[5] ਨਵ ਜੋਬਨੀ ਲਖ ਕਾਮ[6] ਕਰਾਰੀ ।
ਗੁਰਮੁਖਿ ਪੋਹਿ ਨ ਸਕਨੀ ਸਾਧ ਸੰਗਤਿ ਭਾਰੀ ॥੨॥ [ਵਾਰ ੩੮

ਦੁਨੀਆਂ ਦਾ ਕੋਈ ਮਜ਼ਹਬ ਗੁਰਸਿੱਖੀ, ਜਿਹਦਾ ਅਰਥ ਆਪੇ ਦਾ ਨਾਸ ਕਰਨਾ ਹੈ, ਨਾਲ ਨਹੀਂ ਪੁੱਜ ਸਕਦਾ।

ਮੁਸਲਮਾਣਾਂ ਹਿੰਦੂਆਂ ਦੁਇ ਰਾਹ ਚਲਾਏ।
ਮਜਹਬ ਵਰਨ ਗਣਾਇੰਦੇ ਗੁਰੁ ਪੀਰੁ ਸਦਾਏ।
ਸਿਖ ਮੁਰੀਦ ਪਖੰਡ ਕਰਿ ਉਪਦੇਸ ਦ੍ਰਿੜਾਏ ।
ਰਾਮ ਰਹੀਮ ਧਿਆਇੰਦੇ ਹਉਮੈ ਗਰਬਾਏ।
ਮਕਾ ਗੰਗ ਬਨਾਰਸੀ ਪੂਜ ਜਾਰਤ[7] ਆਏ।
ਰੋਜੇ ਵਰਤ ਨਵਾਜ ਕਰਿ ਡੰਡਉਤ ਕਰਾਏ।
ਗੁਰੁਸਿਖ ਰੋਮ ਨ ਪੁਜਨੀ ਜੋ ਆਪ ਗਵਾਏ ॥੯॥ [ਵਾਰ ੩੮

ਦੁਨੀਆਂ ਦੀ ਕੋਈ ਦੌਲਤ ਗੁਰ ਸਿੱਖ ਨੂੰ ਲੁਭਾ ਨਹੀਂ ਸਕਦੀ।

ਸੁਇਨਾ ਰੁਪਾ ਲਖ ਮਣਾ ਲਖ ਭਰੇ ਭੰਡਾਰਾ
ਮੋਤੀ ਮਾਣਿਕ ਹੀਰਿਆਂ ਬਹੁ ਮੋਲ ਅਪਾਰਾ ।

---

1 ਸਾਦੁ – ਸਵਾਦ ।
2 ਮਰਮੁ – ਭੇਦ ।
3 ਕਾਮ ਰੂਪ ਦੇਸ਼ ਹੈ ਜਿਥੋਂ ਦੀਆਂ ਇਸਤਰੀਆਂ ਵੱਡੀਆਂ ਸੁੰਦਰ ਹੁੰਦੀਆਂ ਹਨ ।
4 ਪਦਮਣੀ – ਇਸਤਰੀ ਜਾਤੀ ਵਿਚ ਸਭ ਤੋਂ ਉੱਤਮ ਇਸਤਰੀ ਨੂੰ ਪਦਮਣੀ ਆਖਦੇ ਹਨ।
5 ਕਉਲਾ – ਲੱਛਮੀ ।
6 ਕਾਮ ਕਰਾਰੀ – ਕਾਮ ਕਲਾ ਵਾਲੀਆਂ, ਕਾਮ ਦੀਆਂ ਕਲਾਂ (ਤਾਕਤਾਂ) ਨਾਲ ਜੁੜੀਆਂ ਹੋਈਆਂ ।
7 ਜਾਰਤ – ਜ਼ਿਆਰਤ, ਕਬਰਾਂ ਮੜੀਆਂ ਆਦਿਕ ਤੇ ਜਾਣਾ ।

ਦੇਸ ਵੇਸ ਲਖ ਰਾਜ ਭਾਗ ਪਰਗਣੇ[1] ਹਜਾਰਾ।
ਰਿਧੀ ਸਿਧੀ ਜੋਗ ਭੋਗ ਅਭਰਣ[2] ਸੀਗਾਰਾ ।
ਕਾਮਧੇਨੁ ਲਖ ਪਾਰਿਜਾਤ ਚਿੰਤਾਮਣਿ ਪਾਰਾ[3]
ਚਾਰ ਪਦਾਰਥ ਸਗਲ ਫਲ ਲਖ ਲੋਭ ਉਭਾਰਾ ।
ਗੁਰ ਸਿਖ ਪੋਹ ਨ ਹੰਘਨੀ ਸਾਧ ਸੰਗਿ ਉਧਾਰਾ ॥ ੪॥ [ਵਾਰ ੩੮

ਹੋਰ ਕੋਈ ਵੀ ਕਰਮ ਗੁਰਸਿੱਖੀ ਦੇ ਸੁੱਖ ਦਾ ਸਵਾਦ ਨਹੀਂ ਦੇ ਸਕਦਾ ।

ਲਖ ਲਖ ਜੋਗ ਧਿਆਨ ਮਿਲਿ ਧਰਿ ਧਿਆਨ ਬਹੰਦੇ ।
ਲਖ ਲਖ ਸੁੰਨ ਸਮਾਧਿ ਸਾਧਿ ਨਿਜ ਆਸਣ ਸੰਦੇ ।
ਲਖ ਸੇਖ[4] ਸਿਮਰਣ ਕਰਹਿ ਗੁਣ ਗਿਆਨ ਗਣੰਦੇ ।
ਮਹਿਮਾਂ ਲਖ ਮਹਾਤਮਾ ਨਮਸਕਾਰ ਜੈਕਾਰ ਕਰੰਦੇ ।
ਉਸਤਤਿ ਉਪਮਾਂ ਲਖ ਲਖ ਲਖ ਭਗਤ ਜਪੰਦੇ ।
ਗੁਰਮੁਖਿ ਸੁਖਫਲ ਪਿਰਮ ਰਸ ਇਕ ਪਲ ਨ ਲਹੰਦੇ ॥੧੭॥ [ਵਾਰ ੩੮

ਨਾਮ ਤੋਂ ਛੁੱਟ ਜੋ ਹੋਰ ਸਾਧਨ ਹਨ ਉਹ ਗੁਰਸਿੱਖੀ ਦੇ ਤੁਲ ਨਹੀਂ ਪੁੱਜ ਸਕਦੀਆਂ।

ਲਖ ਲਖ ਮਤਿ ਬੁਧਿ ਸੁਧ ਉਕਤਿ ਲਖ ਲਖ ਚਤੁਰਾਈ ।
ਲਖ ਲਖ ਬਚਨ ਬਿਬੇਕ ਲਖ ਪਰਕਿਰਤਿ[5] ਕਮਾਈ ।
ਲਖ ਸਿਆਣਪ ਸੁਰਤਿ ਲਖ ਲਖ ਸੁਰਤਿ ਘੜਾਈ ।
ਗਿਆਨ ਧਿਆਨ ਸਿਮਰਣ ਸਹੰਸ ਲਖ ਪਤਿ ਵਡਿਆਈ ।
ਹਉਮੈ ਅੰਦਰਿ ਵਰਤਣਾ ਦਰਿ ਥਾਇ ਨ ਪਾਈ ।
ਗੁਰਮੁਖਿ ਸੁਖ ਫਲ ਅਗਮ ਹੈ ਸਤਿਗੁਰੁ ਸਰਣਾਈ ॥੧੫॥ [ਵਾਰ ੩੮

ਪੁਨ :-

ਸਤਿ ਸੰਤੋਖ ਦਇਆ ਧਰਮ ਲਖ ਅਰਥ ਮਿਲਾਹੀ[6] ।
ਧਰਤਿ ਅਗਾਸ ਪਾਣੀ ਪਵਣ ਲਖ ਤੇਜ ਤਪਾਹੀ ।
ਖਿਮਾਂ ਧੀਰਜ ਲਖ ਲਖ ਮਿਲਿ ਸੋਭਾ ਸਰਮਾਹੀ[7] ।
ਸਾਂਤਿ ਸਹਜਿ ਸੁਖ ਸੁਕ੍ਰਿਤਾ ਭਾਉ ਭਗਤਿ ਕਰਾਹੀ ।
ਸਗਲ ਪਦਾਰਥ ਸਗਲ ਫਲ ਆਨੰਦ ਵਧਾਹੀ ।

---

1 ਪਰਗਣੇ – ਇਲਾਕੇ ।
2 ਅਭਰਣ – ਗਹਣੇ ।
3 ਪਾਰਾ – ਟੋਟੇ ਚਿੰਤਾਮਣਿ ਦੇ ।
4 ਸੇਖ – ਸ਼ੇਸ਼ਨਾਗ ।
5 ਪਰਕਿਰਤਿ ਕਮਾਈ – ਪ੍ਰਕ੍ਰਿਤੀਆਂ ਨੂੰ ਸਾਧਣਾ, ਪ੍ਰਕ੍ਰਿਤੀ ਦਾ ਅਰਥ ਸੁਭਾਵ ਭੀ ਹੈ ਤੇ ਪੰਜ ਤੱਤ ਤੇ ਉਨ੍ਹਾਂ ਦੇ ਗੁਣ ਭੀ ।
6 ਮਿਲਾਹੀ – ਇੱਕਠੇ ਹੋ ਜਾਣ।
7 ਸਰਮਾਹੀ – ਸ਼ਰਮ ਖਾਂਦੇ ਹਨ ।

ਗੁਰਮੁਖ ਸੁਖ ਫਲ ਪਿਰਮ ਰਸ ਇਕ ਤਿਲੁ ਨ ਪੁਜਾਹੀ ॥੧੯॥ [ਵਾਰ ੩੮

ਪੰਜਾਂ ਗਿਆਨ ਇੰਦਰੀਆਂ ਦੇ ਜਿੰਨੇ ਵਿਸ਼ੇ ਹਨ ਉਨ੍ਹਾਂ ਸਭਨਾਂ ਨਾਲੋਂ ਸਿੱਖੀ ਦਾ ਸਵਾਦ ਵਧੀਕ ਹੈ।

ਰੂਪ ਅਨੂਪ ਸਰੂਪ ਲਖ ਹੁਇ ਰੰਗ ਬਿਰੰਗੀ ।
ਰਾਗ ਨਾਦ ਸੰਬਾਦ ਲਖ ਸੰਗਤਿ ਅਭੰਗੀ ।
ਗੰਧ ਸੁਗੰਧਿ ਮਿਲਾਪ ਲਖ ਅਰਗਜੇ ਅਦੰਗੀ[1] ।
ਛਤੀਹ ਭੋਜਨ ਪਾਕਸਾਲ[2] ਰਸ ਭੋਗ ਸੁਢੰਗੀ ।
ਪਾਟ ਪਟੰਬਰ ਗਹਿਣਿਆਂ ਸੋਹਹਿੰ ਸਰਬੰਗੀ ।
ਗੁਰਮੁਖਿ ਸੁਖ ਫਲ ਅਗਮ ਹੈ ਗੁਰੁ ਸਿਖ ਸਹਲੰਗੀ[3]॥੧੪॥ [ਵਾਰ ੩੮

ਰਾਜ ਇਸ ਲੋਕ, ਸਵਰਗ, ਸ਼ਿਵ ਲੋਕ ਤੇ ਬ੍ਰਹਮ ਲੋਕ ਦਾ ਗੁਰ ਸਿੱਖੀ ਦੇ ਸਾਹਮਣੇ ਤੁਛ ਹੈ।

ਉਦੇ ਅਸਤਿ ਵਿਚਿ ਰਾਜ ਕਰਿ ਚਕ੍ਰਵਰਤ ਘਨੇਰੇ ।
ਅਰਬ ਖਰਬ ਲੈ ਦਰਬ ਨਿਧਿ[4] ਰਸ ਭੋਗਿ ਚੰਗੇਰੇ ।
ਨਰਪਤਿ[5] ਸੁਰਪਤਿ[6] ਛਤ੍ਰਪਤਿ ਹਉਮੈ ਵਿਚਿ ਘੇਰੇ ।
ਸਿਵ ਲੋਕਹੁੰ ਚੜ੍ਹਿ ਬ੍ਰਹਮ ਲੋਕ ਬੈਕੁੰਠ ਵਸੇਰੇ ।
ਚਿਰ ਜੀਵਣ ਬਹੁ ਹੰਢਣਾ ਹੋਹਿ ਵਡੇ ਵਡੇਰੇ ।
ਗੁਰਮੁਖਿ ਸੁਖ ਫਲ ਅਗਮ ਹੈ ਹੁਇ ਭਲੇ ਭਲੇਰੇ ॥੧੩॥ [ਵਾਰ ੩੮

---

1 ਅਦੰਗੀ – ਸ਼ੁੱਧ, ਦਾਗ ਤੋਂ ਬਿਨਾਂ।
2 ਪਾਕਸਾਲ – ਰਸੋਈ ।
3 ਸਹਲੰਗੀ – ਮੇਲੀ ।
4 ਨਿਧਿ – ਖਜਾਨਾ ।
5 ਨਰਪਤਿ – ਰਾਜੇ ।
6 ਸੁਰਪਤਿ – ਇੰਦ ।

# ਗੁਰੂ

ਉਪਰ ਅਸੀਂ ਭਾਈ ਸਾਹਿਬ ਜੀ ਦੇ ਆਸ਼ੇ ਅਨੁਸਾਰ ਗੁਰ ਸਿੱਖੀ ਦਾ ਵਿਚਾਰ ਕੀਤਾਹੈ। ਹੁਣ ਜਿਸ ਗੁਰੂ ਨੇ ਇਹ ਉੱਤਮ ਰਸਤਾ ਦਸਿਆ ਹੈ ਉਹਦੇ ਗੁਣ ਤੇ ਉਹਦੀ ਵਡਿਆਈ ਕਥਨ ਕੀਤੀ ਜਾਂਦੀ ਹੈ। ਗੁਰਵਾਕ ਹੈ ਕਿ 'ਹਉਮੈ ਦੀਰਘ ਰੋਗੁ ਹੈ।' ਭਾਈ ਸਾਹਿਬ ਕਥਨ ਕਰਦੇ ਹਨ ਕਿ ਇਸ ਅਸਾਧ ਰੋਗ ਤੋਂ ਛੁਡਾਉਣ ਵਾਲਾ ਸੱਚਾ ਵੈਦ ਗੁਰੂ ਹੀ ਹੈ। ਜਿਨ੍ਹਾਂ ਨੇ ਸੱਚੇ ਵੈਦ ਦੀ ਸ਼ਰਣ ਨਹੀਂ ਲਈ ਉਹ ਹਉਮੈ ਤੇ ਹਉਮੈ ਦੇ ਪੈਦਾ ਕੀਤੇ ਹੋਏ ਕਾਮ ਆਦਿ ਵਿਕਾਰਾਂ ਵਿਚ ਸੜ ਰਹੇ ਹਨ। ਬਿਨਾਂ ਸ਼ਰਣ ਸਤਿਗੁਰੂ ਦੇ ਛੁਟਕਾਰਾ ਨਹੀਂ ।

ਸਤਿਗੁਰੁ ਵੈਦੁ ਨ ਸੇਵਿਓ ਰੋਗੀ ਵੇਦੁ ਨ ਰੋਗੁ ਮਿਟਾਵੈ।
ਕਾਮ ਕ੍ਰੋਧੁ ਵਿਚਿ ਲੋਭੁ ਮੋਹੁ ਦੁਬਿਧਾ ਕਰਿ ਕਰਿ ਧ੍ਰੋਹੁ ਵਧਾਵੈ ।
ਆਧਿ[1] ਬਿਆਧਿ[2] ਉਪਾਧਿ[3] ਵਿਚਿ ਮਰਿ ਮਰਿ ਜੰਮੇ ਦੁਖਿ ਵਿਹਾਵੈ ।
ਆਵੈ ਜਾਇ ਭਵਾਈਐ ਭਵਜਲ ਅੰਦਰਿ ਪਾਰੁ ਨ ਪਾਵੈ ।
ਆਸਾ ਮਨਸਾ ਮੋਹਣੀ ਤਾਮਸੁ[4] ਤਿਸਨਾ ਸਾਂਤਿ ਨ ਆਵੈ ।
ਬਲਦੀ ਅੰਦਰਿ ਤੇਲ ਪਾਇ ਕਿਉ ਮਨੁ ਮੂਰਖੁ ਅਗਿ ਬੁਝਾਵੈ ।
ਗੁਰ ਪੂਰੇ ਵਿਣੁ ਕਉਣੁ ਛੁਡਾਵੈ ॥੯॥ [ਵਾਰ ੧੫

ਸਤਿਗੁਰ ਰੂਪ ਪਾਰਸ ਨੇ ਮਨੂਰੋਂ ਸੋਨਾ ਕਰ ਦਿੱਤਾ। ਵਾਂਸ ਵਿਚ ਭੀ ਸੁਗੰਧ ਆ ਗਹੀ । ਸਿੰਗਲ ਦਾ ਅਕਾਰਥ ਰੁੱਖ ਫਲਾਂ ਵਾਲਾ ਹੋ ਗਿਆ । ਕਾਵਾਂ ਤੋਂ ਸਤਿਗੁਰ ਨੇ ਹੰਸ ਕਰ ਦਿੱਤੇ । ਗੁਰੂ ਦੀ ਕਿਰਪਾ ਨਾਲ ਪਸ਼ੂਆਂ ਤੋਂ ਅਤਿ ਸਿਆਨੇ ਹੋ ਗਏ ਤੇ ਔਝੜ ਜਾਂਦਿਆਂ ਨੂੰ ਮੁਕਤੀ ਦਾ ਰਾਹ ਲੱਭ ਪਿਆ ।

ਸਤਿਗੁਰ ਪਾਰਸਿ ਪਰਸਿਐ ਕਚਨੁ ਕਰੈ ਮਨੂਰ[5] ਮਲੀਣਾ ।
ਸਤਿਗੁਰ ਬਾਵਨੁ ਚੰਦਨੋ ਵਾਸੁ ਸੁਵਾਸੁ ਕਰੈ ਲਾਖੀਣਾ ।
ਸਤਿਗੁਰੁ ਪੂਰਾ ਪਾਰਿਜਾਤੁ[6] ਸਿੰਮਲੁ ਸਫਲੁ ਕਰੈ ਸੰਗਿ ਲੀਣਾ ।
ਮਾਨ ਸਰੋਵਰੁ ਸਤਿਗੁਰੂ ਕਾਗਹੁ ਹੰਸੁ ਜਲਹੁ ਦੁਧੁ ਪੀਣਾ ।

---

1 ਆਧਿ – ਮਨ ਦਾ ਦੁੱਖ ।
2 ਬਿਆਧਿ – ਸਰੀਰ ਦਾ ਦੁੱਖ ।
3 ਉਪਾਧਿ – ਆਸਮਾਨੀ ਆਫ਼ਤਾਂ ।
4 ਤਾਮਸੁ – ਕ੍ਰੋਧ ।
5 ਮਨੂਰ – ਲੋਹੇ ਦੀਆਂ ਛਿਲਤਾਂ ਜੋ ਗਰਮ ਲੋਹਾ ਕੁੱਟਦਿਆਂ ਉਡਦੀਆਂ ਹਨ ।
6 ਪਾਰਿਜਾਤੁ – ਸਵਰਗ ਵਿਚ ਇਕ ਰੁੱਖ ਹੈ ਜਿਹਦੇ ਹੇਠਾਂ ਖੜੋ ਕੇ ਜੋ ਚਿਤਵੀਏ ਮਿਲ ਜਾਂਦਾ ਹੈ।

ਗੁਰੂ ਤੀਰਥੁ ਦਰਿਆਉ ਹੈ ਪਸੂ ਪਰੇਤ ਕਰੈ ਪਰਬੀਣਾ[1] ।
ਸਤਿਗੁਰੁ ਬੰਦੀਛੋੜੁ ਹੈ ਜੀਵਣ ਮੁਕਤਿ ਕਰੈ ਓਡੀਣਾ[2] ।
ਗੁਰਮੁਖਿ ਮਨ ਅਪਤੀਜੁ ਪਤੀਣਾ ॥੨੦॥ [ਵਾਰ ੨੬

ਸਤਿਗੁਰ ਨੇ ਸਾਨੂੰ ਆਪ ਨੂੰ ਹੀ ਉੱਤਮ ਨਹੀਂ ਕੀਤਾ ਸਗੋਂ ਇਹ ਭੀ ਬਲ ਬਖਸ਼ ਦਿੱਤਾ ਹੈ ਕਿ ਹੋਰਨਾਂ ਨੂੰ ਵੀ ਪਵਿੱਤਰ ਕਰੀਏ ।

ਕੰਚਨ ਹੋਵੈ ਪਾਰਸਹੁ ਕੰਚਨ ਕਰੈ ਨ ਕੰਚਨ ਹੋਰੀ ।
ਚੰਦਨ ਬਾਵਨ ਚੰਦਨਹੁ ਓਦੂੰ ਹੋਰੁ ਨ ਪਵੈ ਕਰੋਰੀ[3] ।
ਵੁਠੇ ਜੰਮੇ ਬੀਜਿਆ ਸਤਿਗੁਰੁ ਮਤਿ ਚਿਤਵੇ ਫਲ ਭੋਰੀ[4]।
ਰਾਤਿ ਪਵੈ ਦਿਹ ਆਥਵੈ ਸਤਿਗੁਰੁ ਗੁਰੁ ਪੂਰਣ ਧੁਰਧੋਰੀ[5] ।
ਬੋਹਿਥ ਪਰਬਤ ਨ ਚੜ੍ਹੈ ਸਤਿਗੁਰੁ ਹਠ[6] ਨਿਗ੍ਰਹ ਨ ਲਹੋਰੀ ।
ਧਰਤੀ ਨੋ ਭੁੰਚਾਲ ਡਰ ਗੁਰੁਮਤਿ ਨਿਹਚਲ ਚਲੈ ਨ ਚੋਰੀ ।
ਸਤਿਗੁਰ ਰਤਨ ਪਦਾਰਥ ਬੋਰੀ ॥੪॥ [ਵਾਰ ੪੦

ਪਾਰਸ ਨੂੰ ਝੋਰਾ ਹੈ ਕਿ ਮਨੂਰ ਨੂੰ ਸੋਨਾ ਨਹੀਂ ਕਰ ਸਕਦਾ। ਚੰਦਨ ਦਾ ਰੁੱਖ ਬਾਂਸ ਨੂੰ ਸੁਗੰਧਿਤ ਨਹੀਂ ਕਰ ਸਕਦਾ। ਕਲਰੀ ਭੋਂ ਵਿਚ ਬੀਜਿਆ ਨਹੀਂ ਉਗਦਾ ਤੇ ਉੱਲੂ ਨੂੰ ਸੂਰਜ ਨਹੀਂ ਦਿੱਸਦਾ ਪਰ ਸਤਿਗੁਰ ਅਤੀ ਨੀਚ ਜੰਤੂਆਂ ਨੂੰ ਭੀ ਉਤਮ ਕਰ ਦਿੰਦੇ ਹਨ। ਧਰਤੀ ਦੀ ਸੇਵਾ ਕਰੋ ਜੋ ਬੀਜੋਗੇ ਸੋ ਕੱਟਣਾ ਪਵੇਗਾ। ਪਰ ਸਤਿਗੁਰ ਬੁਰੇ ਕਰਮਾਂ ਦਾ ਫਲ ਨਾਸ ਕਰ ਦਿੰਦੇ ਹਨ। ਬੇੜੀ ਵਿਚ ਜੋ ਪਾਓਗੇ, ਕੱਢੋਗੇ, ਅਰਥਾਤ ਘਾਲ ਘਾਲੇ ਤੋਂ ਬਿਨਾਂ ਕੁੱਝ ਨਹੀਂ ਲੱਭਣਾ। ਪਰ ਸਤਿਗੁਰ ਤੋਂ ਇਹ ਗੱਲ ਕੋਈ ਦੂਰ ਨਹੀਂ ਕਿ ਉਹਦੇ ਪਾਸ ਅਸਾਧ (ਜਿਸ ਨੇ ਅੱਗੇ ਕੋਈ ਘਾਲ ਨਹੀਂ ਘਾਲੀ) ਆਵੇ ਤੇ ਉਹ ਸਿੱਧੇ ਸਿੱਧੇ ਰਸਤੇ ਤੇ ਚਲ ਪਵੇ (ਅਰਥਾਤ ਜੋ ਕਮਾਈ ਦਾ ਫਲ ਸਿੱਧਾ ਰਾਹ ਹੈ ਉਹਨੂੰ ਲੱਭ ਪਵੇ)।

ਪਾਰਸ ਧਾਤ ਕੰਚਨ ਕਰੈ ਹੋਇ ਮਨੂਰ ਨ ਕੰਚਨ ਝੂਰੇ ।
ਬਾਵਨ ਬੁਹੈ ਬਨਾਸਪਤਿ ਬਾਂਸ ਨਿਗੰਧ ਨ ਬੁਹੇ ਹਜੂਰੇ ।
ਖੇਤੀ ਜੰਮੈ ਸਹਸ[7] ਗੁਣ ਕਲਰ ਖੇਤਿ ਨ ਬੀਜ ਉਗੂਰੇ ।
ਉਲੂ ਸੁਝ[8] ਨ ਸੁਝਈ ਸਤਿਗੁਰੁ ਸੁਝ ਸੁਝਾਇ ਹਜੂਰੇ।

---

1 ਪਰਬੀਣਾ – ਚਤੁਰ ।

2 ਓਡੀਣਾ – ਹੈਰਾਨ-ਪਰੇਸ਼ਾਨ ਹੋਏ (ਹੋਇ ਪੁਰਸ਼ਾਂ ਨੂੰ) ਜੀਵਨ ਮੁਕਤ ਕਰ ਦਿੱਤੀ।

3 ਕਰੋਰੀ – ਹੋਰ ਕਰੋੜ ਰੁੱਖਾਂ ਨੂੰ ਉਹ ਚੰਦਨ ਨਹੀਂ ਕਰ ਸਕਦਾ ।

4 ਭੋਰੀ – ਥੋੜ੍ਹਾ ਹੀ (ਚਿਤਵਣ ਨਾਲ ਫਲ ਮਿਲ ਜਾਂਦਾ ਹੈ)।

5 ਧੁਰਧੋਰੀ – (ਸੂਰਜ ਤਾਂ ਕਦੀ ਚੜ੍ਹਦਾ ਕਦੀ ਲਹਿੰਦਾ ਹੈ) । ਪਰ ਸਤਿਗੁਰੂ ਦਾ ਪ੍ਰਕਾਸ਼ (ਧੁਰਧੋਰੀ) ਸਦਾ ਹੀ, ਧੁਰ ਤੋਂ ਅੰਤ ਤਕ ਪੂਰਨ ਰਹਿੰਦਾ ਹੈ।

6 ਹੱਠ ਨਿਗ੍ਰਹ ਨ ਲਹੋਰੀ – ਹੱਠ ਨਾਲ (ਇੰਦਰੀਆਂ) ਦਾ ਸੰਜਮ (ਨਿਗ੍ਰਹ) ਨਹੀਂ ਦੱਸਦੇ । ਲਹੋਰੀ – ਲਹੁੜਾ – ਨਿੱਕਾ ਬਾਲ । ਸਤਿਗੁਰ ਬਾਲ ਬੁੱਧ ਹੋਣਾ ਸਿਖਾਂਦੇ ਹਨ । ਬਾਲ ਵਾਂਗ ਨਿਰਛਲ ਹੋਣਾ ।

7 ਸਹਸ ਗੁਣ – ਹਜ਼ਾਰਾਂ ਗੁਣਾ ।

8 ਸੁਝ – ਸੂਰਜ ।

ਧਰਤੀ ਬੀਜੈ ਸੋ ਲੁਣੇ ਸਤਿਗੁਰ ਸੇਵਾ ਸਭ ਫਲ ਚੂਰੈ।
ਬੋਹਿਥ ਪਵੈ ਸੁ ਨਿਕਲੇ ਸਤਿਗੁਰੁ ਸਾਧੁ ਅਸਾਧੁ ਨ ਦੂਰੈ ।
ਪਸੂ ਪਰੇਤਹੁ ਦੇਵ ਵਿਚੂਰੇ[1] ॥ ੩ ॥ [ਵਾਰ ੪੦

ਉਹ ਸਤਿਗੁਰੂ ਜਿਸ ਦੀ ਵਡਿਆਈ ਉਪਰ ਕੀਤੀ ਹੈ ਸਭ ਤੋਂ ਵਧ ਦਿਆਲੂ ਹੈ। ਹੋਰ ਕੋਈ ਇਤਨਾ ਪਿਆਰ ਨਹੀਂ ਕਰਦਾ ਜਿੰਨਾ ਗੁਰੂ ਸਿੱਖ ਨੂੰ ਕਰਦਾ ਹੈ। 'ਨਾਨਕ ਸਤਿਗੁਰ ਸਿਖ ਕਉ ਜੀਅ ਨਾਲਿ ਸਮਾਰੇ।'

ਪੀਊ ਦੇ ਨਾਂਹ ਪਿਆਰ ਤੁਲਿ ਨਾ ਫੁਫੀ ਨਾ ਪਿਤੀਏ ਤਾਏ ।
ਮਾਊ ਹੇਤੁ ਨ ਪੁਜਨੀ ਹੇਤੁ ਨ ਮਾਮੇ ਮਾਸੀ ਜਾਏ ।
ਅੰਬਾਂ ਸਧਰ ਨਾ ਲਹੈ ਆਣ ਅੰਬਾਕੜੀਆਂ ਜੇ ਖਾਏ ।
ਮੂਲੀ ਪਾਨ ਪਟੰਤਰਾ[2] ਵਾਸੁ ਡਕਾਰ ਪਰਗਟੀ ਆਏ ।
ਸੂਰਜ ਚੰਦ ਨ ਪੁਜਨੀ ਦੀਵੇ ਲਖ ਤਾਰੇ ਚਮਕਾਏ।
ਰੰਗ ਮਜੀਠ ਕੁਸੁੰਭ ਦਾ ਸਦਾ ਸਥੋਈ[3] ਵੇਸ ਵਟਾਏ।
ਸਤਿਗੁਰੁ ਤੁਲਿ ਨ ਮਿਹਰਵਾਨ ਮਾਤਾ ਪਿਤਾ ਨ ਦੇਵ ਸਬਾਏ ।
ਡਿਠੇ ਸਭੇ ਠੋਕਿ ਵਜਾਏ ॥੨੦ ॥ [ਵਾਰ ੩੯

ਪਿਆਰ ਵਿਚ ਮਾਪੇ ਸਤਿਗੁਰ ਨਾਲ ਨਹੀਂ ਪੁੱਜ ਸਕਦੇ। ਵਿਸਾਹ ਵਿਚ ਕੋਈ ਸ਼ਾਹ ਉਨ੍ਹਾਂ ਤੁਲ ਨਹੀਂ। ਕੋਈ ਸਾਹਿਬ ਸੇਵਾ ਲੈਣ ਵਿਚ, ਕੋਈ ਦਾਤਾ ਦਾਨ ਵਿਚ, ਕੋਈ ਵੈਦ ਦਾਰੂ ਕਰਨ ਵਿਚ, ਕੋਈ ਦੇਵਤਾ ਪੂਜਾ ਵਿਚ, ਸਤਿਗੁਰ ਨਾਲ ਟਾਕਰਾ ਨਹੀਂ ਖਾ ਸਕਦਾ । ਸਮੁੰਦਰ ਵਿਚੋਂ ਨਿਕਲੇ ਹੋਏ ਰਤਨ ਬਾਣੀ ਰੂਪੀ ਰਤਨਾਂ ਦੀ ਕਿਵੇਂ ਬਰਾਬਰੀ ਕਰ ਸਕਦੇ ਹਨ ? ਸਤਿਗੁਰ ਦੀ ਮਹਿਮਾ ਅਕਥਨੀਯ ਹੈ।

ਮਾਪੇ ਹੇਤੁ ਨ ਪੁਜਨੀ ਸਤਿਗੁਰ ਹੇਤੁ ਸੁਚੇਤ ਸਹਾਈ ।
ਸਾਹ ਵਿਸਾਹ ਨ ਪੁਜਨੀ ਸਤਿਗੁਰੁ ਸਾਹ ਅਥਾਹ ਸਮਾਈ ।
ਸਾਹਿਬ ਤੁਲਿ ਨ ਸਾਹਿਬੀ ਸਤਿਗੁਰੁ ਸਚਾ ਸਾਈਂ ।
ਦਾਤੇ ਦਾਤਿ ਨ ਪੁਜਨੀ ਸਤਿਗੁਰ ਦਾਤਾ ਸਚ ਦ੍ਰਿੜਾਈ ।
ਵੈਦ ਨ ਪੁਜਨਿ ਵੈਦਗੀ ਸਤਿਗੁਰ ਹਉਮੈ ਰੋਗ ਮਿਟਾਈ ।
ਦੇਵੀ ਦੇਵ ਨ ਸੇਵ ਤੁਲ ਸਤਿਗੁਰ ਸੇਵ ਸਦਾ ਸੁਖਦਾਈ ।
ਸਾਇਰ[4] ਰਤਨ ਨ ਪੁਜਨੀ ਸਾਧ ਸੰਗਤਿ ਗੁਰਿ ਸਬਦੁ ਸੁਭਾਈ ।
ਅਕਥ ਕਥਾ ਵਡੀ ਵਡਿਆਈ ॥੨੧ ॥ [ਵਾਰ ੩੯

ਸਤਿਗੁਰ ਜਦੋਂ ਦਿਆਲ ਹੁੰਦਾ ਹੈ ਤਾਂ ਗੁਣ ਔਗੁਣਾਂ ਦਾ ਵਿਚਾਰ ਨਹੀਂ ਕਰਦਾ। ਉਸ ਦੀ ਕਿਰਪਾ ਦੇ ਪਾਪੀ ਤੇ ਪੁੰਨੀ ਸਭ ਭਾਗੀ ਹਨ ।

---

1 ਵਿਚੂਰੇ – ਵਿਚਾਰ ਕਰਕੇ ਅਰਥਾਤ ਸੁੰਦਰ ਵਿਚਾਰ ਦੇ ਕੇ ਪਸ਼ੂਆਂ ਤੋਂ ਦੇਵਤੇ ਕਰ ਦਿੱਤੇ ।
2 ਪਟੰਤਰਾ – ਫ਼ਰਕ ।
3 ਸਥੋਈ – ਨਾਲ ਰਹਿਣ ਵਾਲਾ ।
4 ਸਾਇਰ ਰਤਨ – ਸਮੁੰਦਰ ਵਿਚੋਂ ਨਿਕਲੇ ਹੋਏ ਰਤਨ ।

ਪਾਰਸ ਪਰਉਪਕਾਰ ਕਰਿ ਜਾਤ ਨ ਅਸਟ ਧਾਤੁ ਵੀਚਾਰੇ।
ਬਾਵਨ ਚੰਦਨ ਬੇਹਿਦਾ ਅਫਲ ਸਫਲ ਨ ਜੁਗਤਿ ਉਰਧਾਰੇ।
ਸਭ ਤੇ ਇੰਦਰ ਵਰਸਦਾ ਥਾਉ ਕੁਥਾਉ ਨ ਅੰਮ੍ਰਿਤ ਧਾਰੇ।
ਸੂਰਜ ਜੋਤਿ ਉਦੋਤ ਕਰਿ ਓਤਪੋਤ ਹੋ ਕਿਰਣ ਪਸਾਰੇ।
ਧਰਤੀ ਅੰਦਰਿ ਸਹਨ ਸੀਲ ਪਰਮਲ ਹਰੈ ਅਵਗੁਣ ਨ ਚਿਤਾਰੇ।
ਲਾਲ[1] ਜਵਾਹਰ ਮਣਿ ਲੋਹਾ ਸੋਇਨਾ ਪਾਰਸ ਜਾਤਿ ਬਿਚਾਰੇ।
ਸਾਧ ਸੰਗਤਿ ਕਾ ਅੰਤੁ ਨ ਪਾਰੇ ॥੨॥ [ਵਾਰ ੪੦

ਸਤਿਗੁਰ ਸੱਚ, ਪ੍ਰੇਮ ਤੇ ਭਗਤੀ ਦਾ ਪਿਆਰਾ ਹੈ। ਉਸ ਨੇ ਰਤਨ, ਕਲਪ ਬ੍ਰਿਛ, ਕਾਮਧੇਨ, ਲਖਮੀਆਂ, ਅੰਮ੍ਰਿਤ ਆਦਿ ਹੋਰਨਾਂ ਨੂੰ ਦੇ ਦਿੱਤੇ ਅਤੇ ਆਪ ਅਸਲੀਅਤ ਕੋਲ ਰੱਖੀ।

ਸਤਿਗੁਰੁ ਪੂਰਾ ਸਾਹੁ ਹੈ ਤ੍ਰਿਭਵਣ ਜਗੁ ਤਿਸਦਾ ਵਣਜਾਰਾ।
ਰਤਨ ਪਦਾਰਥ ਬੇਸੁਮਾਰ ਭਾਉ ਭਗਤਿ ਲਖ ਭਰੇ ਭੰਡਾਰਾ।
ਪਾਰਜਾਤ ਲਖ ਬਾਗ ਵਿਚਿ ਕਾਮਧੇਣੁ ਦੇ ਵਗ ਹਜਾਰਾ।
ਲਖ ਮੀਆਂ ਲਖ ਗੋਲੀਆਂ ਪਾਰਸ ਦੇ ਪਰਬਤੁ ਅਪਾਰਾ।
ਲਖ ਅੰਮ੍ਰਿਤ ਲਖ ਇੰਦ੍ਰ ਲੈ ਹੁਇ ਸਕੇ[2] ਛੜਕਨਿ ਦਰਬਾਰਾ।
ਸੂਰਜ ਚੰਦ ਚਰਾਗ ਲਖ ਰਿਧਿ ਸਿਧਿ ਨਿਧਿ ਬੋਹਲ ਅੰਬਾਰਾ।
ਸਭੇ ਵੰਡਿ ਵੰਡਿ ਦਿਤਿਓਨੁ ਭਾਉ ਭਗਤਿ ਕਰਿ ਸਚੁ ਪਿਆਰਾ।
ਭਗਤਿ ਵਛਲੁ ਸਤਿਗੁਰੁ ਨਿਰੰਕਾਰਾ ॥੨੨॥ [ਵਾਰ ੨੬

ਸਤਿਗੁਰ ਪੂਰਨ ਪਵਿਤਰਤਾ ਦੇਣ ਵਾਲਾ ਸਭ ਤੋਂ ਵੱਡਾ ਤੀਰਥ ਹੈ। ਸਭ ਤੋਂ ਵੱਡਾ ਦੇਵਤਾ, ਪਾਰਸਾਂ ਵਿਚੋਂ ਚੰਗਾ ਪਾਰਸ ਸਤਿਗੁਰੂ ਹੀ ਹੈ।

ਸਤਿਗੁਰੁ ਤੀਰਥੁ ਜਾਣੀਐ ਅਠਸਠਿ ਤੀਰਥ ਸਰਣੀ ਆਏ।
ਸਤਿਗੁਰੁ ਦੇਉ ਅਭੇਉ[3] ਹੈ ਹੋਰੁ ਦੇਵ ਗੁਰੁ ਸੇਵ ਤਰਾਏ।
ਸਤਿਗੁਰੁ ਪਾਰਸਿ ਪਰਸਿਐ ਲਖ ਪਾਰਸ ਪਾਖਾਕੁ ਸੁਹਾਏ।
ਸਤਿਗੁਰੁ ਪੂਰਾ ਪਾਰਿਜਾਤੁ ਪਾਰਜਾਤ ਲਖ ਸਫਲਿ ਧਿਆਏ।
ਸੁਖ ਸਾਗਰੁ ਸਤਿਗੁਰ ਪੁਰਖੁ ਰਤਨ ਪਦਾਰਥ ਸਿਖ ਸੁਣਾਏ।
ਚਿੰਤਾਮਣਿ ਸਤਿਗੁਰ ਚਰਣ ਚਿੰਤਾਮਣੀ[4] ਅਚਿੰਤ ਕਰਾਏ।
ਵਿਣੁ ਸਤਿਗੁਰੁ ਸਭਿ ਦੂਜੈ ਭਾਏ ॥੨॥ [ਵਾਰ ੧੫

ਉਸ ਮਹਾਂ ਪਵਿਤਰ ਤੀਰਥ ਸਤਿਗੁਰੂ ਨੂੰ ਛੱਡ ਕੇ ਲੋਕੀ ਹੋਰਨਾਂ ਤੀਰਥਾਂ ਪੁਰ ਜਾ

---

1 ਲਾਲ, ਜਵਾਹਰ, ਮਣੀ, ਲੋਹਾ, ਸੋਨਾ ਅਤੇ ਪਾਰਸ ਸਭ ਧਰਤੀ ਵਿਚੋਂ ਨਿਕਲਦੇ ਹਨ ਪਰ ਉਨ੍ਹਾਂ ਵਿਚ ਵੱਖੇਵੇਂ ਤੇ ਜਾਤੀ ਦਾ ਅਭਿਮਾਨ ਰਹਿੰਦਾ ਹੈ। ਪਰ ਸਾਧ ਸੰਗਤ ਵਿਚ ਇਹ ਅਹੰਕਾਰ ਨਹੀਂ ਰਹਿੰਦਾ।

2 ਸਕੇ – ਮਾਸ਼ਕੀ।

3 ਅਭੇਉ – ਜਿਸ ਦਾ ਕੋਈ ਭੇਦ ਨਹੀਂ ਲੈ ਸਕਦਾ।

4 ਚਿੰਤਾਮਣੀ ਅਚਿੰਤ ਕਰਾਏ – ਜਿਹੜਾ ਮਨ ਦੀ ਚਿੰਤਾ ਮਿਟਾ ਕੇ ਅਚਿੰਤ ਕਰ ਦਿੰਦਾ ਹੈ।

ਠੇਡੇ ਖਾਂਦੇ ਹਨ। ਸਿੱਟਾ ਕੀ ਨਿਕਲਦਾ ਹੈ : "ਇਕੁ ਭਾਉ ਲਥੀ ਨ੍ਹਾਤਿਆਂ ਦੁਇ ਭਾ ਚੜੀਅਸੁ ਹੋਰੁ।"

ਸਤਿਗੁਰੁ ਤੀਰਥੁ ਛਡਿ ਕੈ ਅਠਿਸਠਿ ਤੀਰਥ ਨਾਵਣ ਜਾਹੀ ।
ਬਗੁਲ ਸਮਾਧਿ ਲਗਾਇਕੈ ਜਿਉ ਜਲਜੰਤਾਂ ਘੁਟਿ ਘੁਟਿ ਖਾਹੀ ।
ਹਸਤੀ ਨੀਰਿ ਨਵਾਲੀਅਨਿ ਬਾਹਰਿ ਨਿਕਲਿ ਖੇਹ ਉਡਾਹੀ ।
ਨਦੀ ਨ ਡੁਬੈ ਤੂੰਬੜੀ ਤੀਰਥੁ ਵਿਸੁ ਨਿਵਾਰੈ ਨਾਹੀ ।
ਪਥਰੁ ਨੀਰ ਪਖਾਲੀਐ[1] ਚਿਤਿ ਕਠੋਰੁ ਨ ਭਿਜੈ ਕਾਹੀ[2] ।
ਮਨਮੁਖ ਭਰਮ ਨ ਉਤਰੈ ਭੰਭਲ ਭੂਸੇ ਖਾਇ ਭਵਾਈ ।
ਗੁਰੁ ਪੂਰੇ ਵਿਣੁ ਪਾਰ ਨ ਪਾਹੀ ॥੧੦॥ [ਵਾਰ ੧੫

ਭੁਲੇ ਹੋਏ ਲੋਕੋ ! ਸਤਿਗੁਰੂ ਦੀ ਸ਼ਰਣ ਲਵੋ। ਸਤਿਗੁਰੂ ਗੁਣਾਂ ਦਾ ਭੰਡਾਰ ਹੈ। ਔਗਣਹਾਰਿਆਂ ਨੂੰ ਆਪਣੇ ਕੋਲੋਂ ਗੁਣ ਬਖਸ਼ ਲੈਂਦਾ ਹੈ। ਸਤਿਗੁਰੂ ਕਾਮ ਆਦਿ ਪੰਜ ਰੋਗਾਂ ਨੂੰ ਨਾਸ ਕਰਨ ਵਾਲਾ ਪੂਰਾ ਵੈਦ ਹੈ, ਸੁੱਖ ਦਾ ਸਮੁੰਦਰ ਹੈ, ਕਿਸੇ ਨਾਲ ਸਤਿਗੁਰੂ ਵੈਰ ਭਾਵ ਨਹੀਂ ਰੱਖਦਾ, ਨਿੰਦਕਾਂ ਤਕ ਨੂੰ ਵੀ ਬਖਸ਼ ਦਿੰਦਾ ਹੈ। ਸਤਿਗੁਰ ਨਿਡਰ, ਸਭ ਤੋਂ ਸਿਆਣਾ, ਸੱਚਾ ਆਗੂ ਤੇ ਨਿਮਾਣਿਆਂ ਦਾ ਮਾਣ ਹੈ।

ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੈ ਅਵਗੁਣਿਆਰੇ।
ਸਤਿਗੁਰ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ ।
ਸੁਖ ਸਾਗਰੁ ਗੁਰੁਦੇਉ ਹੈ ਸੁਖੁ ਦੇ ਮੇਲਿ ਲਏ ਦੁਖਿਆਰੇ।
ਗੁਰੁ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ।
ਗੁਰੂ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ ।
ਸਤਿਗੁਰੁ ਪੁਰਖੁ ਸੁਜਾਣੁ ਹੈ ਵਡੇ ਅਜਾਣ ਮੁਗਧ ਨਿਸਤਾਰੇ।
ਸਤਿਗੁਰੁ ਆਗੂ ਜਾਣੀਐ ਬਾਹ ਪਕੜਿ ਅੰਧਲੇ ਉਧਾਰੇ।
ਮਾਣੁ ਨਿਮਾਣੇ ਸਦ ਬਲਿਹਾਰੇ ॥੧੯॥ [ਵਾਰ ੨੬

ਗੁਰੂ ਘਰ ਦੀ ਵਡਿਆਈ ਇਥੋਂ ਹੀ ਦੇਖੋ ਕਿ ਕਿਥੋਂ ਤਕ ਹਉਮੈ ਮਾਰੀ ਹੋਈ ਹੈ। ਜਦ ਕਿਸੇ ਬਾਦਸ਼ਾਹ ਦਾ ਪੁੱਤਰ ਤਖਤ ਉਤੇ ਬੈਠਦਾ ਹੈ ਤਾਂ ਉਹ ਆਪਣੀ ਦੋਹੀ ਫੇਰਦ ਹੈ, ਆਪਣਾ ਖ਼ੁਤਬਾ ਪੜ੍ਹਾਉਂਦਾ ਹੈ, ਆਪਣਾ ਸਿੱਕਾ ਚਲਾਉਂਦਾ ਤੇ ਆਪਣੇ ਨਾਂ ਦੇ ਪਰਵਾਨੇ ਕੱਢਦਾ ਹੈ। ਪਿਉ ਦਾ ਨਾਂ ਨਿਸ਼ਾਨ ਮੇਟ ਦਿੰਦਾ ਹੈ। ਪਰ ਸਤਿਗੁਰੂ ਦੇ ਘਰ ਵਿਚ ਸਾਰੇ ਸਰੂਪ ਨਾਨਕ ਹੀ ਨਾਨਕ ਗਾਉਂਦੇ ਰਹੇ ਹਨ ਤੇ ਆਪਣਾ ਨਾਮ ਨਹੀਂ ਰੱਖਿਆ ।

ਦੁਨੀਆਵਾ ਪਾਤਿਸਾਹੁ ਹੋਇ ਦੇਇ ਮਰੈ ਪੁਤੈ ਪਾਤਿਸ਼ਾਹੀ ।
ਦੋਹੀ ਫੇਰੈ ਆਪਣੀ ਹੁਕਮੀ ਬੰਦੇ ਸਭ ਸਿਪਾਹੀ ।
ਕੁਤਬਾ[3] ਜਾਇ ਪੜਾਇਦਾ ਕਾਜੀ ਮੁਲਾਂ ਕਰੈ ਉਗਾਹੀ ।

1 ਪਖਾਲੀਐ- ਅਸ਼ਨਾਨ ਕਰਾਈਏ ।
2 ਕਾਹੀਂ - ਕਿਤੇ ਭੀ ।
3 ਕੁਤਬਾ - (ਖੁਤਬਾ ਫ਼ਾਰਸੀ) ਨਮਾਜ ਦੇ ਪਿਛੋਂ ਮਸੀਤ ਵਿਚ ਪੜ੍ਹਦੇ ਹਨ ਕਿ ਫਲਾਨਾ ਦੀਨੀ ਆਗੂ ਹੈ।

ਟਕਸਾਲੈ ਸਿਕਾ ਪਵੈ ਹੁਕਮੈ ਵਿਚਿ ਸੁਪੇਦੀ ਸਿਆਹੀ ।
ਮਾਲੁ ਮੁਲਕੁ ਅਪਣਾਇਦਾ ਤਖਤ ਬਖਤ ਚੜਿ ਬੇਪਰਵਾਹੀ ।
ਬਾਬਾਣੈ ਘਰਿ ਚਾਲ ਹੈ ਗੁਰਮੁਖਿ ਗਾਡੀ ਰਾਹੁ ਨਿਬਾਹੀ ।
ਇਕ ਦੋਹੀ[1] ਟਕਸਾਲ ਇਕ ਕੁਤਬਾ ਤਖਤੁ ਸਚਾ ਦਰਗਾਹੀ ।
ਗੁਰਮੁਖਿ ਸੁਖ ਫਲੁ ਦਾਦਿ ਇਲਾਹੀ ॥ ੩੧ ॥ [ਵਾਰ ੨੬

ਸਤਿਗੁਰ ਸੱਚਾ ਬਾਦਸ਼ਾਹ ਹੈ, ਸਭ ਤੋਂ ਵੱਡਾ ਨਾਥ ਹੈ, ਵੱਡਾ ਦਾਤਾ, ਵੱਡਾ ਸ਼ਾਹੂਕਾਰ ਤੇ ਸੱਚਾ ਵੈਦ ਹੈ।

ਸਤਿਗੁਰੁ ਸਚਾ ਪਾਤਿਸਾਹੁ ਕੂੜੇ ਬਾਦਿਸ਼ਾਹ ਦੁਨੀਆਵੇ ।
ਸਤਿਗੁਰੁ ਨਾਥਾ ਨਾਥੁ ਹੈ ਹੋਇ ਨਉਂ ਨਾਥ ਅਨਾਥ ਨਿਥਾਵੇ ।
ਸਤਿਗੁਰੁ ਸਚੁ ਦਾਤਾਰ ਹੈ ਹੋਰੁ ਦਾਤੇ ਫਿਰਦੇ ਪਾਛਾਵੇ[2]।
ਸਤਿਗੁਰੁ ਕਰਤਾ ਪੁਰਖੁ ਹੈ ਕਰਿ ਕਰਤੂਤਿ ਨ ਨ੍ਹਾਵਨਿ[3] ਨ੍ਹਾਵੇ।
ਸਤਿਗੁਰੁ ਸਚਾ ਸਾਹੁ ਹੈ ਹੋਰੁ ਸਾਹ ਵੇਸਾਹ ਉਚਾਵੇ[4] ।
ਸਤਿਗੁਰੁ ਸਚਾ ਵੇਦੁ ਹੈ ਹੋਰੁ ਵੈਦੁ ਸਭ ਕੈਦ[5] ਕੂੜਾਵੇ ।
ਵਿਣੁ ਸਤਿਗੁਰੁ ਸਭਿ ਨਿਗੋਸਾਵੈ ॥ ੧ ॥ [ਵਾਰ ੧੫

ਜਿਨ੍ਹਾਂ ਨੇ ਐਸੇ ਸਤਿਗੁਰੂ ਨੂੰ ਛੱਡ ਕੇ ਮਨੁੱਖ ਦੀ ਆਸ ਧਰ ਲਈ, ਭਲਾ ਉਨ੍ਹਾਂ ਦਾ ਕੀ ਬਣਨਾ ਸੀ। ਰੱਬ ਨੇ ਉੱਤਮ ਜੂਨ ਅਤੇ ਕਰਮ ਇੰਦ੍ਰੇ ਤੇ ਗਿਆਨ ਇੰਦ੍ਰੇ ਦਿੱਤੇ, ਇਹ ਮੂਰਖ ਫਿਰ ਜਾ ਦੂਜਿਆਂ ਤੇ ਆਸ ਰੱਖਦਾ ਹੈ ਤੇ ਆਪਣੀ ਵਿਚਾਰ ਤੇ ਹੱਥਾਂ ਪੈਰਾਂ ਕੋਲੋਂ ਕੁਝ ਕੰਮ ਨਹੀਂ ਲੈਂਦਾ।

ਲਖ ਚਉਰਾਸੀਹ ਜੂਨਿ ਵਿਚਿ ਉਤਮੁ ਜੂਨਿ ਸੁ ਮਾਣਸ ਦੇਹੀ।
ਅਖੀ ਦੇਖੈ ਨਦਰਿ ਕਰਿ ਜਿਹਬਾ ਬੋਲੈ ਬਚਨ ਬਿਦੇਹੀ[6] ।
ਕੰਨੀ ਸੁਣਦਾ ਸੁਰਤਿ ਕਰਿ ਵਾਸ ਲਏ ਨਕਿ ਸਾਸ ਸਨੇਹੀ ।
ਹਥੀ ਕਿਰਤਿ ਕਮਾਵਣੀ ਪੈਰੀ ਚਲਣੁ ਜੋਤਿ ਇਵੇਹੀ ।
ਗੁਰਮੁਖਿ ਜਨਮੁ ਸਕਾਰਥਾ ਮਨਮੁਖ ਮੂਰਤਿ ਮਤਿ ਕਿਨੇਹੀ ।
ਕਰਤਾ ਪੁਰਖੁ ਵਿਸਾਰਿਕੈ ਮਾਣਸ ਦੀ ਮਨਿ ਆਸ ਧਰੇਹੀ ।
ਪਸੂ ਪਰੇਤਹੁ ਬੁਰੀ ਬੁਰੇਹੀ ॥ ੩ ॥ [ਵਾਰ ੧੫

ਮਨਮੁਖਾਂ ਨਾਲੋਂ ਪਸ਼ੂ ਚੰਗੇ ਹਨ। ਉਨ੍ਹਾਂ ਨੂੰ ਰੱਬ ਨੇ ਬੇਅਕਲ ਬਣਾਇਆ ਸੀ ਪਰ ਇਹ ਅਕਲ ਵਾਲੇ ਹੋ ਕੇ ਬੇਅਕਲ ਬਣਦੇ ਹਨ ਤੇ ਮਨੁੱਖ-ਮਨੁੱਖ ਦੀ ਆਸ ਰੱਖਦਾ ਹੈ। ਤੁਸਾਂ ਕਦੀ

---

1 ਦੋਹੀ – ਦੁਹਾਈ ।
2 ਪਾਛਾਵੇ – ਪੜਛਾਵੇਂ ।
3 ਨ੍ਹਾਵਨਿ ਨ੍ਹਾਵੇ – ਵੱਡਾ ਆਪਣੇ ਆਪ ਨੂੰ ਮਸ਼ਹੂਰ ਨਹੀਂ ਕਰਦਾ ਭਈ ਹੁਣ ਮੈਂ ਵੱਡੀ ਕਰਤੂਤ ਕੀਤੀ ਹੈ।
4 ਉਚਾਵੇ – ਚਲਾਉ।
5 ਕੈਦ – ਜਨਮ ਮਰਨ ਦੀ ਕੈਦ ਵਿਚ ਹਨ।
6 ਬਿਦੇਹੀ – ਜੀਵ ।

ਪਸ਼ੂਆਂ ਨੂੰ ਪਸ਼ੂਆਂ ਤੋਂ ਮੰਗਦਿਆਂ ਵੇਖਿਆ ਹੈ ? ਜੇ ਕਦੀ ਆਪ ਆਪਣੇ ਆਪ ਨੂੰ ਪਸ਼ੂਆਂ ਨਾਲੋਂ ਉੱਤਮ ਕਹਿੰਦੇ ਹੋ ਤਾਂ ਉਨ੍ਹਾਂ ਨਾਲੋਂ ਉੱਤਮ ਕਰਮ ਕਰੋ । ਰੱਬ ਨੇ ਮਨੁੱਖ ਨੂੰ ਖੁੱਲ੍ਹ ਤੇ ਅਕਲ ਦਿੱਤੀ ਪਰ ਇਹ ਫਿਰ ਕਈ ਬੰਧਨ ਬਣਾ ਕੇ ਦੁੱਖਾਂ ਵਿਚ ਹੀ ਪੈ ਗਏ। ਕੁੱਤੇ ਨੂੰ ਭਾਵੇਂ ਰਾਜ ਬਹਾਲੋ ਆਖਿਰ ਉਸ ਨੇ ਚੱਕੀ ਹੀ ਚੱਟਣੀ ਹੈ। ਇਸੀ ਤਰ੍ਹਾਂ ਮਨੁੱਖਾਂ ਦਾ ਵੀ ਇਹੀ ਹਾਲ ਹੈ। ਉਹ ਬਿਨਾਂ ਸਤਿਗੁਰ ਦੀ ਸਿਖਿਆ ਸਮਝੇ ਜਨਮ ਮਰਨ ਤੋਂ ਨਹੀਂ ਛੁੱਟ ਸਕਦਾ।

ਮਨਮੁਖ ਮਾਣਸ ਦੇਹ ਤੇ ਪਸੂ ਪਰੇਤ ਅਚੇਤ ਚੰਗੇਰੇ ।
ਹੋਇ ਸੁਚੇਤ ਅਚੇਤ ਹੋਇ ਮਾਣਸੁ ਮਾਣਸੁ ਦੇ ਵਲਿ ਹੇਰੇ[1]।
ਪਸੂ ਨਾ ਮੰਗੈ ਪਸੂ ਤੇ ਪੰਖੇਰੂ ਘੇਰੇ ।
ਚਉਰਾਸੀਹ ਲਖ ਜੂਨਿ ਵਿਚਿ ਉਤਮ ਮਾਣਸ ਜੂਨਿ ਭਲੇਰੇ।
ਉਤਮ ਮਨ ਬਚ ਕਰਮ ਕਰਿ ਜਨਮੁ ਮਰਣ ਭਵਜਲ ਲਖ ਫੇਰੇ ।
ਰਾਜਾ ਪਰਜਾ ਹੋਇਕੈ ਸੁਖਿ ਵਿਚਿ ਦੁਖੁ ਹੋਇ ਭਲੇ ਭਲੇਰੇ ।
ਕੁਤਾ ਰਾਜ ਬਹਾਲੀਐ ਚਕੀ ਚਟਣ ਜਾਇ ਅਨੇਰੇ ।
ਗੁਰ ਪੂਰੇ ਵਿਣੁ ਗਰਭ ਵਸੇਰੇ ॥ ੧੯ ॥ [ਵਾਰ ੧੫

ਸੱਚੇ ਦਾਤੇ ਰੱਬ ਨੂੰ ਛੱਡ ਦਿੱਤਾ ਤੇ ਮੰਗਤਿਆਂ ਤੋਂ ਜਾ ਮੰਗਣ ਲੱਗੇ। ਹੁਣ ਉਨ੍ਹਾਂ ਵਿਚ ਕੋਈ ਸਿਫਤ ਤਾਂ ਸੀ ਹੀ ਨਹੀਂ ਜਿਸ ਨੂੰ ਉਹ ਗਾ ਕੇ ਉਨ੍ਹਾਂ ਨੂੰ ਖੁਸ਼ ਕਰਦੇ ਜਾਂ ਉਨ੍ਹਾਂ ਦੇ ਲੜਾਈ ਝਗੜੇ ਤੇ ਵੈਰ ਦੀ ਉਸਤਤੀ ਕਰਨ ਲੱਗੇ। ਨਾਈ ਲੋਕ ਉਨ੍ਹਾਂ ਦੇ ਸੱਦੜੇ (ਸਦ) ਗਾਵਨ ਲੱਗੇ, ਜੋ ਭੈੜੇ ਰਾਹਾਂ ਵਿਚ ਕਰਤੂਤਾਂ ਕਰਕੇ ਮੋਏ। ਭੱਟ ਲੋਕ ਝੂਠ ਗੱਪਾਂ ਮਾਰ-ਮਾਰ ਕਬਿੱਤ ਬਣਾ ਰਹੇ ਹਨ। ਪ੍ਰੋਹਤਾਂ ਦੀ ਵੀ ਰੀਤੀ ਏਹੀ ਹੋ ਗਈ। ਵਾਹ ਮੰਗਤਿਆਂ ਤੋਂ ਮੰਗਣ ਵਾਲਿਆਂ ਦਾ ਹੋਰ ਕੀ ਹਾਲ ਹੋਣਾ ਸੀ ?

ਸਚੁ ਦਾਤਾਰੁ ਵਿਸਾਰ ਕੈ ਮੰਗਤਿਆ ਨੋ ਮੰਗਣ ਜਾਹੀ ।
ਢਾਢੀ ਵਾਰਾਂ ਗਾਵਦੇ ਵੈਰ ਵਿਰੋਧ ਜੋਧ ਸਾਲਾਹੀ ।
ਨਾਈ ਗਾਵਨਿ ਸਦੜੇ ਕਰਿ ਕਰਤੂਤਿ ਮੁਏ ਬਦਰਾਹੀ[2] ।
ਪੜਦੇ ਭਟ ਕਬਿਤ ਕਰਿ ਕੂੜ ਕੁਸਤੁ ਮੁਖਹੁ ਅਲਾਹੀ ।
ਹੋਇ ਅਸਰੀਤ ਪੁਰੋਹਤਾ ਪ੍ਰੀਤਿ[3] ਪਰੀਤੈ ਵਿਰਤਿ ਮੰਗਾਹੀ ।
ਛੁਰੀਆ ਮਾਰਨਿ ਪੰਖੀਏ[4] ਹਟਿ ਹਟਿ ਮੰਗਦੇ ਭਿਖ ਭਵਾਹੀ ।
ਗੁਰ ਪੂਰੇ ਵਿਣੁ ਰੋਵਨਿ ਧਾਹੀ ॥ ੬ ॥ [ਵਾਰ ੧੫

ਕਰਤਾ ਪੁਰਖ ਰੱਬ ਤਾਂ ਯਾਦ ਨਾ ਕੀਤਾ ਤੇ ਸਾਜੇ ਹੋਇਆਂ ਨੂੰ ਰੱਬ ਮੰਨ ਲਿਆ। ਟੱਬਰ ਦੇ ਜੰਜਾਲ ਵਿਚ ਮੋਹ ਪਾ ਲਿਆ, ਬਿਨਾ ਗੁਰੂ ਦੀ ਸ਼ਰਣ ਦੇ ਐਸੇ ਪੁਰਸ਼ ਅੰਤ ਵਿਚ

1 ਹੇਰੇ - ਤਕਦਾ ਹੈ (ਮੰਗਣ ਲਈ)।
2 ਬਦਰਾਹੀ - ਭੈੜੇ ਰਾਹਾਂ ਵਿਚ ।
3 ਪ੍ਰੀਤਿ ਪਰੀਤੈ ਵਿਰਤਿ ਮੰਗਾਹੀਂ - ਜਦੋਂ ਕਿਸੇ ਦੀ ਪ੍ਰੀਤਿ ਦੂਜੇ ਨਾਲ ਪੈ (ਹੋ) ਜਾਵੇ ਅਰਥਾਤ ਕੁੜਮਾਈ ਵਿਆਹ ਆਦਿਕ ਸਮਿਆਂ ਪੁਰ ਜਾ ਆਪਣੀ ਵਿਰਤ ਮੰਗਦੇ ਹਨ।
4 ਪੰਖੀਏ - ਛੁਰੀਮਾਰ ।

ਖ੍ਵਾਰ ਹੋਣਗੇ।

ਕਰਤਾ ਪੁਰਖ ਨ ਚੇਤਿਓ ਕੀਤੇ ਨੋ ਕਰਤਾ ਕਰਿ ਜਾਣੈ ।
ਨਾਰਿ ਭਤਾਰਿ ਪਿਆਰੁ ਕਰਿ ਪੁਤੁ ਪੋਤੇ ਪਿਉਦਾਦੁ ਵਖਾਣੈ ।
ਧੀਆ ਭੈਣਾ ਮਾਣੁ ਕਰਿ ਹੁਸਨਿ[1] ਰੁਸਨਿ ਸਾਕ ਬਬਾਣੈ[2]।
ਸੀਹੁਰੁ ਪੀਹੁਰੁ ਨਾਨਕੇ ਪਰਵਾਰੈ ਸਾਧਾਰੁ ਧਿਙਾਣੈ ।
ਚਜ ਅਚਾਰ ਵੀਚਾਰ ਵਿਚਿ ਪੰਚਾ ਅੰਦਰਿ ਪਤਿ ਪਰਵਾਣੈ।
ਅੰਤ ਕਾਲ ਜਮ ਜਾਲ ਵਿਚਿ ਸਾਥੀ ਕੋਇ ਨ ਹੋਇ ਸਿਵਾਣੈ ।
ਗੁਰ ਪੂਰੇ ਵਿਣੁ ਜਾਇ ਜਮਾਣੈ[3] ॥੭॥ [ਵਾਰ ੧੫

ਸਤਿਗੁਰ ਨਿਰਵੈਰ ਤੇ ਨਿਰਮਲ ਹੈ, ਉਨ੍ਹਾਂ ਨੂੰ ਕੋਈ ਵੀ ਦੁਪਿਆਰਾ ਨਹੀਂ ਲਗਦਾ। ਪਰੰਤੂ ਆਰਸੀ ਵਿਚ ਓਹੀ ਜੇਹੀ ਹੀ ਸ਼ਕਲ ਦਿੱਸਦੀ ਹੈ ਜੇਹੋ ਜੇਹਾ ਮੂੰਹ ਬਣਾ ਕੇ ਦੇਖੋ, ਇਸੇ ਤਰ੍ਹਾਂ ਨਿਰਵੈਰ ਸਤਿਗੁਰ ਨਾਲ ਜੇਹੋ ਜੇਹੇ ਭਾਵ ਨਾਲ ਕੋਈ ਵਰਤੇਗਾ ਓਹੋ ਜੇਹਾ ਫਲ ਪਾ ਲਵੇਗਾ।

ਸਤਿਗੁਰ ਸੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ।
ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ ।
ਜੇਹਾ ਬੀਜੈ ਸੋ ਲੁਣੈ ਫਲ ਕਰਮ ਸਮ੍ਹਾਲਾ[4]।
ਜਿਉਕਰ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ ।
ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ ।
ਸੇਵਕ ਦਰਗਹ ਸੁਰਖਰੂ ਵੇਮੁਖੁ ਮੁਹ ਕਾਲਾ ॥੧॥ [ਵਾਰ ੩੮

1 ਹੁਸਨਿ - ਖੁਸ਼ ਹੋਣਾ ।
2 ਬਬਾਣੈ - ਪਿਓ ਦੇ ਸਾਕਾਂ ਨਾਲ ਧੀਆਂ ਭੈਣਾਂ ਮਾਣ ਕਰਕੇ ਰੁਸਦੀਆਂ ਹਨ।
3 ਜਮਾਣੈ - ਜਮ ਦੇ ਪਾਸ।
4 ਸਮ੍ਹਾਲਾ - ਕਰਮਾਂ ਦਾ ਫਲ ਸੰਭਾਲਿਆ, ਪ੍ਰਾਪਤ ਕੀਤਾ।

# ਬੇਮੁਖ ਤੇ ਓਹਦਾ ਹਾਲ

ਪਿਛਲੀ ਪਉੜੀ ਵਿਚ ਦੱਸਿਆ ਗਿਆ ਹੈ ਕਿ ਬੇਮੁਖਾਂ ਦਾ ਅੰਤ ਵਿਚ ਬੁਰਾ ਹਾਲ ਹੋਵੇਗਾ। ਹੁਣ ਦੱਸਦੇ ਹਨ ਕਿ ਬੇਮੁਖ ਕਹਿੰਦੇ ਕਿਸ ਨੂੰ ਹਨ ? ਬੇਮੁਖ ਉਹ ਹਨ ਜਿਹੜੇ ਗੁਰੂ ਤੋਂ ਛੁੱਟ ਹੋਰ ਕਿਸੇ ਪਾਸੇ ਦੀ ਝਾਕ ਵੀ ਰੱਖਦੇ ਹਨ। ਸੰਸਾਰ ਵਿਚ ਸਾਫ਼ ਦਿੱਸਦਾ ਹੈ ਕਿ ਜਿਹੜਾ ਬਹੁਤੀ ਥਾਈਂ ਆਸ ਰੱਖੇ ਉਸ ਨੂੰ ਦੁੱਖ ਹੀ ਹੁੰਦਾ ਹੈ, ਇਵੇਂ ਹੀ ਬੇਮੁਖਾਂ ਨੂੰ ਵੀ ਬਿਨਾਂ ਦੁੱਖ ਦੇ ਹੋਰ ਕੀ ਲੱਭਣਾ ਹੈ ?

ਬਹੁਤੀ ਘਰੀ ਪਰਾਹੁਣਾ ਜਿਉ ਰਹਿੰਦਾ ਭੁਖਾ ।
ਸਾਂਝਾ ਬਬੁ[1] ਨ ਰੋਈਐ ਚਿਤਿ ਚਿੰਤੁ ਨ ਚੁਖਾ[2]।
ਬਹੁਤੀ ਡੂੰਮੀ ਢਢ ਜਿਉ ਓਹੁ[3] ਕਿਸੈ ਨ ਧੁਖਾ।
ਵਣਿ ਵਣਿ ਕਾਉ ਨ ਸੋਹਈ ਕਿਉ ਮਾਣੈ ਸੁਖਾ ।
ਜਿਉ ਬਹੁ ਮਿਤੀ ਵੇਸੁਆ ਤਨਿ ਦੇਵਨਿ ਦੁਖਾ ।
ਵਿਣੁ ਗੁਰ ਪੂਜਨਿ ਹੋਰਨਾ ਬਰਨੇ[4] ਬੇਮੁਖਾ ॥ ੧੯ ॥ [ਵਾਰ ੩੪

ਸ਼ੋਕ ਹੈ ਬੇਮੁਖਾਂ ਤੇ ਕਿ ਉਹ ਸਾਰੇ ਸੰਸਾਰ ਵਿਚ ਚਾਨਣ ਹੁੰਦਿਆਂ ਹਨੇਰੇ ਵਿਚ ਰਹੇ। ਭਾਵੇਂ ਕਿ ਬੋਲੇ ਨੂੰ ਰਾਗ ਨਹੀਂ ਸੁਣਾਈ ਦਿੰਦਾ ਤਾਂ ਰਾਗ ਦੀ ਸੋਭਾ ਤਾਂ ਘੱਟ ਨਹੀਂ ਜਾਂਦੀ, ਇਸੇ ਤਰ੍ਹਾਂ ਹੀ ਜੇ ਗੁਰੂ ਦੀ ਵਡਿਆਈ ਅਤੇ ਸਿੱਖੀ ਦੀ ਉੱਤਮਤਾ ਨੂੰ ਬੇਮੁਖ ਨਹੀਂ ਦੇਖਦੇ ਤਾਂ ਵੀ ਉੱਤਮਤਾ ਤੇ ਵਡਿਆਈ ਉਹੋ ਜਿਹੀ ਹੀ ਰਹਿਣੀ ਹੈ, ਪਰ ਫਿਰ ਵੀ ਜਿਸ ਸਮੁੰਦਰ ਵਿਚੋਂ ਲੋਕੀਂ ਚੁੰਭੀਆਂ ਮਾਰ ਕੇ ਰਤਨ ਤੇ ਮੋਤੀ ਕੱਢਣ ਉਥੋਂ ਕੋਈ ਪੁਰਸ਼ ਕੋਡੀਆਂ ਲੈ ਆਵੇ ਤਾਂ ਉਹਦੀ ਦਸ਼ਾ ਤੇ ਤਰਸ ਤੇ ਸ਼ੋਕ ਹੁੰਦਾ ਹੀ ਹੈ।

ਅੰਨੈ ਚੰਦ ਨ ਦਿੱਸਈ ਜਗਿ ਜੋਤਿ ਸਬਾਈ ।
ਬੋਲਾ ਰਾਗ ਨ ਸਮਝਈ ਕਿਹ ਘਟਿ ਨ ਜਾਈ।
ਵਾਸ ਨ ਆਵੈ ਗਣਗਣੈ[5] ਪਰਮਲੁ[6] ਮਹਿਕਾਈ ।
ਗੁੰਗੈ ਜੀਭ ਨ ਉਘੜੇ ਸਭਿ ਸਬਦਿ ਸੁਹਾਈ ।

---

1 ਬਬੁ – ਦੌਲਤ, ਸਾਂਝੀ ਬਿਤ ਦਾ ਜਾਨ ਹੋ ਜਾਵੇ ਤਾਂ ਹਰ ਕੋਈ ਦੂਜੇ ਦੀ ਸਮਝ ਕੇ ਘੱਟ ਸ਼ੋਕ ਕਰਦਾ ਹੈ।
2 ਚੁਖਾ – ਜ਼ਰਾ ਵੀ ।
3 ਓਹੁ ਕਿਸੈ ਨਾ ਧੁਖਾ – ਉਸ ਦੇ ਲਈ ਕਿਸੇ ਦਾ ਦਿਲ ਨਹੀਂ ਧੁਖਦਾ।
4 ਬਰਨੇ – ਕਹੀਦੇ ਹਨ।
5 ਗੁਣਗਣੈ – ਜਿਸ ਦਾ ਨੱਕ ਬੈਠਾ ਹੋਇਆ ਹੋਵੇ ਤੇ ਗੁਣਗੁਣ ਕਰਕੇ ਬੋਲੇ ।
6 ਪਰਮਲੁ – ਚੰਦਨ ਜਾਂ ਹੋਰ ਕੋਈ ਖੁਸ਼ਬੋ।

ਸਤਿਗੁਰ ਸਾਗਰ ਸੇਵਿਕੈ ਨਿਧਿ ਸਭਨਾ ਪਾਈ ।
ਬੇਮੁਖ ਹਥਿ ਘਘੂਟਿਆ[1] ਤਿਸੁ ਦੋਸੁ ਕਮਾਈ ॥ ੯ ॥ [ਵਾਰ ੩੪

ਬੇਮੁਖਾਂ ਨੇ ਗੁਰੂ ਦੀ ਅਸਲੀਅਤ ਨੂੰ ਨਹੀਂ ਵੇਖਿਆ। ਸ਼ੋਕ ! ਉਨ੍ਹਾਂ ਨੂੰ ਜਮ ਦਾ ਦੁੱਖ ਹੋਵੇਗਾ।

ਰਤਨ ਮਣੀ ਗਲਿ ਬਾਂਦਰੇ ਕਿਹ ਕੀਮ ਨ ਜਾਣੇ।
ਕੜਛੀ ਸਾਉ[2] ਨ ਸੰਮ੍ਲੈ ਭੋਜਨ ਰਸ ਖਾਣੈ ।
ਡਡੂ ਚਿਕੜਿ ਵਾਸ ਹੈ ਕਵਲੈ ਨ ਸਿਞਾਣੈ ।
ਨਾਭਿ[3] ਕਥੂਰੀ ਮਿਰਗ ਦੈ ਫਿਰਦਾ ਹੈਰਾਣੈ ।
ਗੁਜਰੁ ਗਰਸੁ ਵੇਚਿ ਕੈ ਖਲਿ ਸੂੜੀ ਆਣੈ ।
ਬੇਮੁਖ ਮੂਲਹੁ ਘੁਥਿਆ ਦੁਖ ਸਹੈ ਜਮਾਣੈ ॥ ੪ ॥ [ਵਾਰ ੩੪

ਬੇਮੁਖਾਂ ਦੀਆਂ ਫੋਕੀਆਂ ਗੱਲਾਂ ਕਿਸੇ ਕੰਮ ਨਹੀਂ ਆਉਣੀਆਂ। ਜੋ ਆਕਾਸ਼ ਨੂੰ ਤੀਰ ਮਾਰਨਗੇ, ਆਕਾਸ਼ ਨੂੰ ਜਾ ਕੇ ਲਗਣਾ ਹੀ ਨਹੀਂ ਓੜਕ ਉਨ੍ਹਾਂ ਦੇ ਮੱਥੇ ਤੇ ਹੀ ਆ ਪੈਣਾ ਹੈ, ਬੇਮੁਖਾਂ ਨੂੰ ਪਛਤਾਵਾ ਹੀ ਪਛਤਾਵਾ ਹੈ।

ਆਪਿ ਨ ਵੰਞੈ ਸਾਹੁਰੇ ਸਿਖ ਲੋਕ ਸੁਣਾਵੈ ।
ਕੰਤੁ ਨ ਪੁਛੈ ਵਾਤੜੀ ਸੁਹਾਗੁ ਗਣਾਵੈ ।
ਚੂਹਾ ਖਡ ਨ ਮਾਵਈ ਲਕਿ ਛਜੁ ਵਲਾਵੈ।
ਮੰਤੁ ਨ ਹੋਇ ਅਠੂਹਿਆ ਹਥੁ ਸਪੀਂ ਪਾਵੈ ।
ਸਰੁ[4] ਸੰਨ੍ਹੈ ਆਗਾਸ ਨੋ ਫਿਰਿ ਮਥੈ ਆਵੈ ।
ਦੂਹੀ ਸਰਾਈ ਜਰਦਰੂ ਬੇਮੁਖ ਪਛੁਤਾਵੈ ॥ ੩ ॥ [ਵਾਰ ੩੪

ਇਹ ਦੁਨੀਆਂ ਦਾ ਨੇਮ ਹੈ ਕਿ ਜਦੋਂ ਚੰਗੀ ਚੀਜ਼ ਤੋੜੀ ਨਾ ਜਾ ਸਕੇ ਤਾਂ ਉਹਦੇ ਦੋਖ ਕੱਢਣ ਲੱਗ ਪੈਂਦੇ ਹਨ। ਬੇਮੁਖ ਉੱਤਮ ਅਸੂਲ ਧਾਰਨ ਨਹੀਂ ਕਰ ਸਕਦੇ। ਆਪਣਾ ਅਪਰਾਧ ਮੰਨਣ ਦੀ ਥਾਂ ਅਸੂਲਾਂ ਨੂੰ ਪਏ ਦੂਸ਼ਿਤ ਕਰਦੇ ਹਨ। ਪਰ ਇਹ ਉੱਦਮ ਉਨ੍ਹਾਂ ਦਾ ਬਿਰਥਾ ਹੈ । ਇਸ ਤਰ੍ਹਾਂ ਕਦੇ ਸੁੱਖ ਦੀ ਪ੍ਰਾਪਤੀ ਹੋ ਸਕਦੀ ਹੈ ।

ਗਿਦੜ ਦਾਖ ਨ ਅਪੜੈ ਆਖੈ ਥੂਹ ਕਉੜੀ ।
ਨਚਣੁ ਨਚਿ ਨ ਜਾਣਈ ਆਖੈ ਭੁਇ ਸਉੜੀ ।
ਬੋਲੈ ਅਗੈ ਗਾਵੀਐ ਭੈਰਉ ਸੋ ਗਉੜੀ ।
ਹੰਸਾ ਨਾਲਿ ਟਟੀਹਰੀ ਕਿਉ ਪਹੁਚੈ ਦਉੜੀ ।
ਸਾਵਣਿ ਵਣ ਹਰੀਆਵਲੇ ਅਕੁ ਜੰਮੈ ਅਉੜੀ[5] ।

---

1 ਘਘੂਟਿਆ – ਕਉਡੀਆਂ!
2 ਸਾਉ – ਸਵਾਦ ।
3 ਨਾਭਿ – ਧੁੰਨੀ।
4 ਸਰੁ – ਤੀਰ ।
5 ਅਉੜੀ – ਜਦੋਂ ਮੀਂਹ ਨ ਵਸੈ, ਡਾਢੇ ਰੋੜੇ ਵਿਚ ।

ਬੇਮੁਖ ਸੁਖੁ ਨ ਦੇਖਈ ਜਿਉ ਛੁਟੜਿ[1] ਛਉੜੀ ॥੬॥ [ਵਾਰ ੩੪

ਬੇਮੁਖਾਂ ਦਾ ਇਹ ਉੱਦਮ ਕਿ ਅਹੰਕਾਰ ਤੇ ਨਿੰਦਿਆ ਨਾਲ ਅਸੀਂ ਗੁਰੂ ਨੂੰ ਡਰਾ ਲਵਾਂਗੇ, ਬਿਰਥਾ ਹੈ। ਭਲਾ ਕਦੀ ਛਾਨਣੀ ਵਜਾਣ ਨਾਲ ਊਠ ਡਰ ਕੇ ਨੱਸੇ, ਮਸਤ ਹਾਥੀ ਤਾੜੀ ਮਾਰਿਆਂ ਨਹੀਂ ਡਰਦੇ। ਕਾਲੇ ਨਾਗ ਦੇ ਸਾਹਮਣੇ ਦੀਵਾ ਬਲ ਸਕਦਾ ਹੈ ? ਦੇਖੋ ਸਹੀ ਦੀ ਮੂਰਖਤਾ ਅੱਖਾਂ ਕੱਢ ਕੇ ਸ਼ੇਰ ਨੂੰ ਡਰਾਉਂਦਾ ਹੈ। ਸਮੁੰਦਰ ਦੀ ਲਹਿਰ ਨਾਲ ਕਈ ਪਰਨਾਲਿਆਂ ਦੇ ਪਾਣੀ ਨੇ ਨਹੀਂ ਪੁੱਜ ਜਾਣਾ ਅਤੇ ਗੰਭੀਰ ਸਤਿਗੁਰੁ ਨਾਲ ਕਦੀ ਹੋਛੇ ਬੇਮੁਖ ਬਰਾਬਰੀ ਕਰ ਸਕਦੇ ਹਨ ?

ਵਾਇ[2] ਸੁਣਾਏ ਛਾਨਣੀ ਤਿਸੁ ਉਠ ਉਠਾਲੇ ।
ਤਾੜੀ ਮਾਰਿ ਡਰਾਇਦਾ ਮੈਗਲ[3] ਮਤਵਾਲੇ ।
ਬਾਸਕਿ[4] ਨਾਗੈ ਸਾਮ੍ਹਣਾ ਜਿਉ ਦੀਵਾ ਬਾਲੇ ।
ਸ਼ੀਹੁ ਮਰਸੈ[5] ਸਹਾ ਜਿਉ ਅਖੀ ਵੇਖਾਲੇ ।
ਸਾਇਰ ਲਹਿਰ ਨ ਪੁਜਨੀ ਪਾਣੀ ਪਰਨਾਲੇ ।
ਅਨਹੋਦਾ ਆਪੁ ਗਣਾਇਦੇ ਬੇਮੁਖ ਬੇਤਾਲੇ ॥੨੦॥ [ਵਾਰ ੩੪

ਸਤਿਗੁਰ ਨਿਰਵੈਰ ਤਾਂ ਬੇਮੁਖਾਂ ਨਾਲ ਵੈਰ ਨਹੀਂ ਕਰਦੇ, ਪਰ ਮੰਦੇ ਪੁਰਸ਼ ਉਤਮਤਾ ਵੀ ਨਹੀਂ ਸਹਾਰ ਸਕਦੇ। ਦੂਜੇ ਦੇ ਨਿਰਮਲ ਹਿਰਦੇ ਵਿਚ ਆਪਣੀ ਪਾਪਾਂ ਨਾਲ ਕਰੂਪ ਸ਼ਕਲ ਵੇਖਣਾ ਨਹੀਂ ਚਾਹੁੰਦੇ, ਇਸ ਲਈ ਉਪਕਾਰੀ ਗੁਰੂ ਨਾਲ ਉਹ ਰੁੱਸੇ ਹੋਏ ਹਨ।

ਸਾਵਣਿ ਵਣਿ ਹਰੀਆਵਲੇ ਸੁਕੈ ਜਾਵਾਹਾ[6] ।
ਸਭ ਕੋ ਸਰਸਾ[7] ਵਰਸਦੇ ਝੂਰੇ ਜੌਲਾਹਾ ।
ਸਭਨਾ ਰਾਤਿ ਮਿਲਾਵੜਾ ਚਕਵੀ ਦੋਰਾਹਾ[8] ।
ਸੰਖੁ ਸਮੁੰਦਹੁ ਸਖਣਾ ਰੋਵੈ ਦੇ ਧਾਹਾ[9]।
ਰਾਹਹੁ ਉਝੜਿ ਜੋ ਪਵੈ ਮੁਸੈ[10] ਦੇ ਫਾਹਾ ।
ਤਿਉ ਜਗ ਅੰਦਰਿ ਬੇਮੁਖਾਂ ਨਿਤ ਉਭੇ[11] ਸਾਹਾ ॥੫॥ [ਵਾਰ ੩੪

ਬੇਮੁਖ ਦੀ ਡਾਢੀ ਭੈੜੀ ਦਸ਼ਾ ਹੈ। ਬਿਨਾਂ ਗੁਣਾਂ ਦੇ ਹੀ ਗਰਬ ਵਿਚ ਫਸਿਆ ਹੋਇਆ

---

1 ਛੁਟੜਿ ਛਉੜੀ - ਦੁਹਾਗਣ ਇਸਤਰੀ ।
2 ਵਾਇ - ਵਜਾ ਕੇ।
3 ਮੈਗਲ - ਹਾਥੀ ।
4 ਬਾਸਕਿ ਨਾਗੈ - ਫਨੀਅਰ ਸੱਪ ਕਾਲਾ ।
5 ਮਰਸੈ - ਮਰਸ ਫਾਰਸੀ ਵਿਚ ਡਰ ਦਾ ਅਰਥ ਰੱਖਦਾ ਹੈ।
6 ਜਾਵਾਹਾ = ਪ੍ਰਸਿੱਧ ਬੂਟੀ ਹੈ।
7 ਸਰਸਾ - ਖੁਸ਼ ਹੁੰਦਾ ਹੈ, ਪਰ ਜੁਲਾਹੇ ਦੀ ਖੱਡੀ ਵਿਚ ਪਾਣੀ ਪੈ ਜਾਂਦਾ ਹੈ ਉਹ ਦੁੱਖੀ ਹੁੰਦਾ ਹੈ।
8 ਦੋਰਾਹਾ - ਵਿਛੋੜਾ ਦੂਰੀ ।
9 ਧਾਹਾ - ਉੱਚੀ-ਉੱਚੀ ਚੀਕਾਂ ਮਾਰ ਕੇ ਰੋਣਾ ।
10 ਮੁਸੈ - ਲੁੱਟਿਆ ਜਾਂਦਾ ਹੈ।
11 ਉਭੇ ਸ਼ਾਹਾ - ਠੰਢੇ ਸਾਸ ਲੈਣਾ ਅਰਥਾਤ ਸਦਾ ਦੁੱਖੀ ।

ਹੈ, ਪਰ ਉਸ ਦਾ ਮਾਣਾ ਕੂੜਾ ਹੈ।

ਗਾਂਈ ਘਰਿ ਗੋਸਾਂਈਆ ਮਾਧਾਣੁ ਘੜਾਏ ।
ਘੋੜੇ ਸੁਣਿ ਸਉਦਾਗਰਾ ਚਾਬਕ ਮੁਲਿ ਆਏ।
ਦੇਖਿ ਪਰਾਏ ਭਾਜਵਾੜ ਘਰਿ ਗਾਹੁ ਘਤਾਏ ।
ਸੁਇਨਾ ਹਟਿ ਸਰਾਫ ਦੇ ਸੁਨਿਆਰ ਸਦਾਏ ।
ਅੰਦਰਿ ਢੋਈ ਨ ਲਹੈ ਬਾਹਰਿ ਬਾਫਾਏ[1] ।
ਬੇਮੁਖ ਬਦਲ[2] ਛਾਵ ਹੈ ਕੂੜੋ ਆਲਾਏ ॥੧੧॥ [ਵਾਰ ੩੪

ਜਦ ਤਕ ਤਾਂ ਗੰਨੇ ਵਿਚ ਰਸ ਹੈ, ਰਸ ਭਰਿਆ ਛਿਲਕਾ ਲੋਕੀ ਸਾਂਭ=ਸਾਂਭ ਰੱਖਦੇ ਹਨ, ਪਰ ਰਸ ਪੀੜ ਲੈਣ ਤਾਂ ਛਿਲਕਾ ਜਾਲ ਸੁੱਟਦੇ ਹਨ। ਬਸ ਗੁਣ ਸੰਯੁਕਤ ਦੇਹ ਤਾਂ ਆਦਰ ਜੋਗ ਹੈ, ਪਰ ਬਿਨਾਂ ਗੁਣ ਦੇ ਬੇਮੁਖ ਨੂੰ ਕੌਣ ਆਦਰ ਦੇਵੇ ?

ਮਖਣੁ ਲਇਆ ਵਿਰੋਲਿ ਕੈ ਛਾਹਿ ਛੁਟੜਿ ਹੋਈ ।
ਪੀੜ ਲਈ ਰਸੁ ਗੰਨਿਅਹੁੰ ਛਿਲੁ ਛੂਹੇ ਨ ਕੋਈ ।
ਰੰਗ ਮਜੀਠਹੁ ਨਿਕਲੈ ਅਛੁ[3] ਲਹੈ ਨ ਸੋਈ ।
ਵਾਸੁ ਲਈ ਫੁਲਵਾੜੀਅਹੁ ਫਿਰਿ ਮਿਲੈ ਨ ਢੋਈ ।
ਕਾਇਆ ਹੰਸੁ ਵਿਛੰਨਿਆ ਤਿਸੁ ਕੋ ਨ ਸਥੋਈ ।
ਬੇਮੁਖ ਸੁਕੇ ਰੁਖ ਜਿਉ ਵੇਖੈ ਸਭ ਲੋਈ ॥੧੨॥ [ਵਾਰ ੩੪

ਹਜ਼ਾਰਾਂ ਫਲਾਂ ਵਿਚੋਂ ਜੇ ਰੁੱਖ ਦਾ ਇਕ ਫਲ ਵਿਗੜ ਜਾਵੇ ਤਾਂ ਰੁੱਖ ਬੇਦੋਸਾ ਹੈ। ਸੰਗਤਿ ਵਿਚ ਤਾਂ ਸਤਿਗੁਰੂ ਸਭ ਉਤੇ ਕਿਰਪਾ ਕਰਦੇ ਹਨ, ਜੇ ਕੋਈ ਬੇਮੁਖ ਰਹਿ ਜਾਵੇ ਤਾਂ ਸਤਿਗੁਰ ਦਾ ਦੋਸ਼ ਨਹੀਂ ।"ਕਬੀਰ ਸਾਚਾ ਸਤਿਗੁਰ ਕਿਆ ਕਰੈ ਜਉ ਸਿਖਾ ਮੈ ਚੂਕ। ਅੰਧੇ ਏਕ ਨ ਲਾਗਈ ਜਿਉ ਬਾਸੁ ਬਜਾਈਐ ਫੂਕ ।"

ਕੋਰੜੁ ਮੋਠੁ ਨ ਰਿਝਈ ਕਰਿ ਅਗਨੀ ਜੋਸੁ ।
ਸਹਸ ਫਲਹੁ ਇਕੁ ਵਿਗੜੈ ਤਰਵਰ ਕੀ ਦੋਸੁ ।
ਟਿਬੈ ਨੀਰੁ ਨ ਥਾਹਰੈ ਘਣਿ ਵਰਸਿ ਗਇਓਸੁ ।
ਵਿਣੁ ਸੰਜਮਿ ਰੋਗੀ ਮਰੈ ਚਿਤਿ ਵੈਦ ਨ ਰੋਸੁ ।
ਅਵਿਆਵਰ[4] ਨ ਵਿਆਵਈ[5] ਮਸਤਕਿ ਲਿਖਿਓਸੁ ।
ਬੇਮੁਖ ਪੜੈ ਨ ਇਲਮ ਜਿਉ ਅਵਗੁਣ ਸਭਿ ਓਸੁ ॥੮॥ [ਵਾਰ ੩੪

ਗੰਗਾ ਨਾਲ ਨਦੀਆਂ ਨਾਲੇ ਮਿਲ ਕੇ ਪਵਿਤਰ ਹੋ ਜਾਂਦੇ ਹਨ ਤੇ ਸਭ ਉਨ੍ਹਾਂ ਦੀ ਪੂਜਾ ਕਰਦੇ ਹਨ। ਪਰ ਜੋ ਗੰਗਾ ਵਿਚ ਮਿਲ ਕੇ ਵੀ ਪਵਿਤਰ ਨਾ ਹੋਣ ਤੇ ਹਾਥੀ ਵਾਂਗ ਨਹਾ ਕੇ ਸਿਰ

---

1 ਬਾਫਾਏ – ਲਾਫਾਂ ਮਾਰਦਾ ਹੈ।
2 ਬਦਲ ਛਾਵ – ਜੋ ਗਜਦੇ ਹਨ, ਵਰਸਦੇ ਨਹੀਂ। ਬੇਮੁਖ ਬਕਦਾ ਫਿਰਦਾ ਹੈ ਪਰ ਗੁਣ ਹੀਨ ਹੈ।
3 ਅਛੁ – ਅੱਧੀ ਕੌਡੀ ਮੁੱਲ ਵੀ ਉਸਦਾ ਨਹੀਂ ਪੈਂਦਾ ।
4 ਅਵਿਆਵਰ – ਸੰਢ ਤ੍ਰੀਮਤ ।
5 ਵਿਆਵਈ – ਸੂੰਦੀ ਨਹੀਂ, ਸਪੁਤੀ ਨਹੀਂ ਹੁੰਦੀ ।

ਵਿਚ ਮਿੱਟੀ ਪਾ ਲੈਣ, ਗੁਰ ਉਪਦੇਸ ਸੁਣ ਕੇ ਵੀ ਧਾਰਨ ਨਾ ਕਰਨ, ਉਨ੍ਹਾਂ ਦੀ ਬਾਬਤ ਇਹੋ ਹੀ ਆਖ ਸਕਦਾ ਹੈ ਕਿ ਤੁੰਮੇ ਨੂੰ ਭਾਵੇਂ ਅੰਮ੍ਰਿਤ ਨਾਲ ਸਿੰਜੋ ਕੌੜਾ ਹੀ ਰਹੇਗਾ, ਅਰਥਾਤ ਮਨਮੁੱਖਾਂ ਦਾ ਕੋਈ ਸੁਭਾਵ ਹੀ ਭੈੜਾ ਹੈ।

**ਨਦੀਆ ਨਾਲੇ ਵਾਹੜੇ ਰੰਗ ਸੰਗ ਮਿਲਿ ਗੰਗ ਹੁਵੰਦੇ ।**
**ਅਠਸਠਿ ਤੀਰਥ ਸੇਵਦੇ[1] ਦੇਵੀ ਦੇਵਾ ਸੇਵ ਕਰੰਦੇ ।**
**ਲੋਕ ਵੇਦ ਗੁਣ ਗਿਆਨ ਵਿਚਿ ਪਤਿਤ ਉਧਾਰਣ ਨਾਉ ਸੁਣੰਦੇ ।**
**ਹਸਤੀ ਨੀਰਿ ਨ੍ਹਵਾਲੀਅਨਿ ਬਾਹਰਿ ਨਿਕਲਿ ਛਾਰੁ ਛਣੰਦੇ ।**
**ਸਾਧ ਸੰਗਤਿ ਗੁਰ ਸਬਦੁ ਸੁਣਿ ਗੁਰੁ ਉਪਦੇਸੁ ਨ ਚਿਤਿ ਧਰੰਦੇ ।**
**ਤੁੰਮੇ ਅੰਮ੍ਰਿਤ ਸਿੰਜੀਐ ਬੀਜੈ ਅੰਮ੍ਰਿਤ ਫਲ ਨ ਫਲੰਦੇ ।**
**ਕਪਟ ਸਨੇਹ ਨ ਸੇਹ[2] ਪੁਜੰਦੇ ॥੯॥** [ਵਾਰ ੧੭

ਸਤਿਗੁਰ ਦੀ ਸੰਗਤ ਨੇ ਮਹਾਂ ਪਾਪੀ ਤਾਰ ਦਿਤੇ, ਬਾਂਸ ਚੰਦਨ ਕੋਲ ਰਹਿ ਕੇ ਵੀ ਸੁਗੰਧ ਨਹੀਂ ਧਾਰਦਾ ਪਰ ਚਰਨਾਮ੍ਰਿਤ ਰੂਪੀ ਚੰਦਨ ਨੇ ਵੱਡੇ-ਵੱਡੇ ਬਾਂਸਾਂ ਨੂੰ ਵੀ ਸੁਗੰਧਿਤ ਕਰ ਦਿੱਤਾ। ਕੱਚ ਤੋਂ ਸੋਨਾ ਨਹੀਂ ਹੋ ਸਕਦਾ, ਪਰ ਸਤਿਗੁਰ ਦੇ ਸ਼ਬਦ ਰੂਪੀ ਅਧਿਭੂਤ ਪਾਰਸ ਨੇ ਕੱਚ ਨੂੰ ਵੀ ਸੋਨਾ ਕਰ ਦਿੱਤਾ। ਸਿੰਮਲ ਰੁੱਖ ਨੂੰ ਸਫਲ, ਕਾਵਾਂ ਨੂੰ ਹੰਸ ਤੇ ਪ੍ਰੇਤਾਂ ਨੂੰ ਦੇਵਤੇ ਕਰ ਦਿੱਤਾ। ਉਸ ਗੁਰੂ ਦੀ ਸੰਗਤ ਵਿਚ ਵੀ ਜੋ ਬੇਮੁਖ ਹੀ ਰਹੇ, ਕੀ ਆਖੀਏ ? ਉਨ੍ਹਾਂ ਦਾ ਆਗੂ ਅੰਨ੍ਹਾ ਹੈ, ਅਰਥਾਤ ਉਹਨਾਂ ਦੀ ਪਰਖਣ ਵਾਲੀ ਬੁੱਧੀ ਅੰਨ੍ਹੀ ਹੈ। ਉਹ ਆਪ ਵੀ ਲੁੱਟੇ ਗਏ, ਸਾਥ ਵੀ ਲੁਟਾਣਗੇ।

**ਵਾਂਸ ਸੁਗੰਧਿ ਨ ਹੋਵਈ ਚਰਣੋਦਕ[3] ਬਾਵਨ ਬੋਹਾਏ ।**
**ਕਚਹੁੰ ਕੰਚਨ ਨਾ ਥੀਐ ਕਚਹੁੰ ਕੰਚਨ ਪਾਰਸ ਲਾਏ।**
**ਨਿਹਫਲ ਸਿੰਮਲ ਜਾਣੀਐ ਅਫਲ ਸਫਲ ਕਰਿ ਸਭ ਫਲ ਪਾਏ।**
**ਕਾਉਂ ਨ ਹੋਵਨਿ ਉਜਲੇ ਕਾਲੀ[4] ਹੂੰ ਧਉਲੇ ਸਿਰਿ ਆਏ।**
**ਕਾਗ ਵਸ ਹੁਇ ਪਰਮਹੰਸ ਨਿਰਮੋਲਕੁ ਮੋਤੀ ਚੁਣਿ ਖਾਏ ।**
**ਪਸੂ ਪ੍ਰੇਤਹੁੰ ਦੇਵ ਕਰਿ ਸਾਧ ਸੰਗਤਿ ਗੁਰੁ ਸਬਦ ਕਮਾਏ ।**
**ਤਿਸ ਗੁਰੁ ਸਾਰ ਨ ਜਾਤੀਆ ਦੂਰਮਤਿ ਦੂਜੇ ਭਾਇ ਲੁਭਾਏ ।**
**ਅੰਨਾ ਆਗੂ ਸਾਧ ਮੁਹਾਏ ॥੨੮॥** [ਵਾਰ ੩੭

ਨਿੰਦਕ ਬੇਮੁਖ ਤੇ ਕਿੰਨੀ ਹੀ ਕਿਰਪਾ ਹੋਈ ਪਰ ਉਹਨੇ ਸੁਭਾਉ ਨਾ ਬਦਲਿਆ। ਅੱਛਾ, ਉਹ ਆਪਣੀ ਪੈਰੀਂ ਆਪ ਕੁਹਾੜੀ ਮਾਰ ਰਿਹਾ ਹੈ।

**ਕੁਤੀ ਰਾਜਿ ਬਹਾਲੀਏ ਫਿਰਿ ਚਕੀ ਚਟੈ ।**

---

1 ਸੇਵਦੇ – ਗੰਗਾ ਨੂੰ ਸੇਂਵਦੇ ਹਨ ਸਾਰੇ ਤੀਰਥ ਤੇ ਸਾਰੇ ਦੇਵਤੇ। ਨਾਲ ਹੀ ਨਾਲੇ ਵੀ ਸੇਵੇ ਜਾਂਦੇ ਹਨ।
2 ਸੇਹ – ਉਹ ਪੁਰਸ਼ ।
3 ਚਰਣੋਦਕ – ਚਰਨ ਅੰਮ੍ਰਿਤ ।
4 ਕਾਲੀ ਹੂੰ ਧਉਲੇ ਸਿਰਿ ਆਏ – ਬੱਚਿਆਂ ਤੋਂ ਅਸੀਂ ਬੁੱਢੇ ਹੋ ਗਏ ਹਾਂ ਪਰ ਇਹ ਹਾਲ ਅਸਾਂ ਕਦੀ ਨਹੀਂ ਸੀ ਡਿੱਠਾ ਕਿ ਕਾਂ ਹੰਸ ਹੋ ਜਾਵੇ ।

ਸਪੈ ਦੁਧੁ ਪੀਲਾਈਐ ਵਿਹੁ ਮੁਖਹੁ ਸਟੈ ।
ਪਥਰੁ ਪਾਣੀ ਰਖੀਐ ਮਨਿ ਹਠੁ ਨ ਘਟੈ ।
ਚੋਆ[1] ਚੰਦਨੁ ਪਰਿਹਰੈ ਖਰੁ ਖੇਹ ਪਲਟੈ ।
ਤਿਉ ਨਿੰਦਕ ਪਰਨਿੰਦਅਹੁੰ ਹਠਿ ਮੂਲਿ ਨ ਹਟੈ ।
ਆਪਨ ਹਾਥੀ ਆਪਣੀ ਜੜ ਆਪਿ ਉਪਟੈ ॥੧॥ [ਵਾਰ ੩੫

ਨਿੰਦਕ ਨੇ ਆਪਣਾ ਹੀ ਨੁਕਸਾਨ ਕੀਤਾ ਹੈ, ਨਾਮ ਜਪਦਾ ਤਾਂ ਜਨਮ ਸੁਧਾਰ ਲੈਂਦਾ।

ਲਸਣੁ ਲੁਕਾਇਆ ਨਾ ਲੁਕੈ ਬਹਿ ਖਾਜੈ ਕੂਣੈ ।
ਕਾਲਾ ਕੰਬਲੁ ਉਜਲਾ ਕਿਉਂ ਹੋਇ ਸਬੂਣੈ ।
ਡੇਮੂ ਖਖਰ ਜੋ ਛੁਹੇ ਦਿੱਸੈ ਮੁਹਿ ਸੂਣੈ[2] ।
ਕਿਤੈ ਕੰਮਿ ਨ ਆਵਈ ਲਾਵਣੁ[3] ਬਿਨੁ ਲੂਣੈ ।
ਨਿੰਦਕਿ ਨਾਮ ਵਿਸਾਰਿਆ ਗੁਰ ਗਿਆਨੁ ਵਿਹੂਣੈ ।
ਹਲਤਿ ਪਲਤਿ ਸੁਖੁ ਨਾ ਲਹੈ ਦੁਖੀਆ ਸਿਰੁ ਝੁਣੇ ॥੩॥ [ਵਾਰ ੩੫

ਸ਼ੋਕ ਨਿੰਦਕਾਂ ਦਾ ਸੁਭਾਉ ਨਹੀਂ ਬਦਲਦਾ ।

ਕਾਂਉ ਕਪੂਰ ਨ ਚਖਈ ਦੁਰਗੰਧਿ ਸੁਖਾਵੈ ।
ਹਾਥੀ ਨੀਰਿ ਨ੍ਹਵਾਲੀਐ ਸਿਰਿ ਛਾਰੁ ਉਡਾਵੈ ।
ਤੁੰਮੇ ਅੰਮ੍ਰਿਤ ਸਿੰਜੀਐ ਕਉੜਤੁ ਨ ਜਾਵੈ।
ਸਿਮਲ ਰੁਖੁ ਸਰੇਵੀਐ[4] ਫਲੁ ਹਥਿ ਨ ਆਵੈ।
ਨਿੰਦਕੁ ਨਾਮ ਵਿਹੂਣਿਆ ਸਤਿਸੰਗ ਨ ਭਾਵੈ ।
ਅੰਨ੍ਹਾ ਆਗੂ ਜੇ ਥੀਐ ਸਭੁ ਸਾਥੁ ਮੁਹਾਵੈ ॥੨॥ [ਵਾਰ ੩੫

ਐਸੇ ਨਿੰਦਕਾਂ ਦੀ ਸੰਗਤ ਕਰਨੀ ਵੀ ਘਾਟਾ ਹੀ ਹੈ, ਕਿਉਂ ਜੋ :-

'ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ'

ਵੜੀਐ ਕਜਲ ਕੋਠੜੀ ਮੁਹੁ ਕਾਲਖ ਭਰੀਐ ।
ਕਲਰਿ ਖੇਤੀ ਬੀਜੀਐ ਕਿਹੁ ਕਾਜੁ ਨ ਸਰੀਐ ।
ਟੁਟੀ ਪੀਘੈ ਪੀਘੀਐ[5] ਪੈ ਟੋਏ ਮਰੀਐ।
ਕੰਨਾ[6] ਫੜਿ ਮਣਤਾਰੂਆ[7] ਕਿਉ ਦੁਤਰੁ ਤਰੀਐ ।

---

1 ਚੋਆ – ਅਤਰ ।
2 ਸੂਣੈ – ਸੁਜਾ ਹੋਇਆ ।
3 ਲਾਵਣੁ – ਸਲੂਣਾ ।
4 ਸਰੇਵੀਐ – ਪਾਲੀਐ, ਸੇਵਾ ਕਰੀਐ ।
5 ਪੀਘੀਐ – ਝੂਟਾ ਲਾਈਏ ।
6 ਕੰਨਾ – ਮੋਢਾ ।
7 ਮਣਤਾਰੂਆ – ਜੋ ਤਰਨਾ ਨਹੀਂ ਜਾਣਦੇ ।

ਅਗਿ ਲਾਇ ਮੰਦਰਿ ਸਵੈ ਤਿਸੁ ਨਾਲਿ ਨ ਫਰੀਐ[1] ।
ਤਿਉ ਠਗ ਸੰਗਤਿ ਬੇਮੁਖਾ ਜੀਅ[2] ਜੋਖਹੁ ਡਰੀਐ ॥੧੫॥ [ਵਾਰ ੩੪

ਉਨ੍ਹਾਂ ਦੀ ਸੰਗਤ ਤੋਂ ਲਾਭ ਕੀ ਹੋਣਾ ਹੈ ਜੇ ਅਸੀਂ ਉਨ੍ਹਾਂ ਦੀ ਸੰਗਤ ਦਾ ਲਾਲਚ ਕਰੀਏ ਤੇ ਤਿਆਗੀਏ ਨਾ ?

ਭੇਡੇ ਪੂਛਲਿ ਲਗਿਆ ਕਿਉ ਪਾਰਿ ਲੰਘੀਐ ।
ਭੂਤੇ ਕੇਰੀ ਦੋਸਤੀ ਨਿਤ ਸਹਸਾ[3] ਜੀਐ ।
ਨਦੀ ਕਿਨਾਰੈ ਰੁਖੜਾ ਵੇਸਾਹੁ ਨ ਕੀਐ ।
ਮਿਰਤਕ ਨਾਲਿ ਵੀਆਹੀਐ ਸੋਹਾਗੁ ਨ ਥੀਐ ।
ਵਿਸੁ ਹਲਾਹਲ ਬੀਜਿ ਕੈ ਕਿਉ ਅਮਿ ਉਲਹੀਐ[4] ।
ਬੇਮੁਖ ਸੇਤੀ ਪਿਰਹੜੀ ਜਮ ਡੰਡ ਸਹੀਐ ॥੭॥ [ਵਾਰ ੩੪

ਸੂਰਜ ਚੜ੍ਹਦਾ ਹੈ ਤਾਂ ਸਭ ਲੋਕ ਕਾਰ ਵਿਹਾਰ ਵਿਚ ਲਗਦੇ ਹਨ। ਪਸ਼ੂ ਪੰਖੀ ਪ੍ਰੇਮ ਦੇ ਰਾਗ ਅਲਾਪਦੇ ਹਨ, ਮਸੀਤਾਂ ਆਦਿ ਵਿਚ ਬਾਂਗਾਂ ਦਿੰਦੇ ਹਨ, ਕੋਈ ਨਾਦ ਪੂਰਦੇ ਹਨ, ਸੰਖ ਤੇ ਧੌਂਸੇ ਵਜਦੇ ਹਨ ਪਰ ਉੱਲੂ ਝੱਟ ਉਜਾੜ ਵਿਚ ਜਾ ਛੁਪਦਾ ਹੈ ਤੇ ਆਪਣਾ ਸਮਾਂ ਉਥੇ ਕੱਟਦਾ ਹੈ। ਸ਼ੋਕ ਕਿ ਉਹ ਸੂਰਜ ਦਾ ਲਾਭ ਨਹੀਂ ਲੈਂਦਾ। ਬੇਮੁਖ ਸਤਿਗੁਰ ਦੀ ਸਿੱਖਿਆ ਤੋਂ ਵਾਂਝੇ ਰਹਿੰਦੇ ਹਨ। ਉਨ੍ਹਾਂ ਦਾ ਵੀ ਏਹੀ ਹਾਲ ਹੈ।

ਸੂਰਜੁ ਜੋਤਿ ਉਦੋਤਿ ਕਰਿ ਚਾਨਣੁ ਕਰੈ ਅਨੇਰੁ ਗਵਾਏ ।
ਕਿਰਤਿ[5] ਵਿਰਤਿ ਜਗ ਵਰਤਮਾਨ ਸਭ ਬੰਧਨ ਮੁਕਤਿ ਕਰਾਏ।
ਪਸੁ ਪੰਖੀ ਮਿਰਗਾਵਲੀ ਭਾਖਿਆ ਭਾਉ ਅਲਾਉ[6] ਸੁਣਾਏ ।
ਬਾਂਗਾਂ ਬੁਰਗੂ[7] ਸਿੰਙੀਆਂ ਨਾਦ ਬਾਦ ਨੀਸਾਣ[8] ਵਜਾਏ।
ਘੁਘੂ ਸੁਝ ਨ ਸੁਝਈ ਜਾਇ ਉਜਾੜੀ ਝਥਿ[9] ਵਲਾਏ ।
ਸਾਧ ਸੰਗਤਿ ਗੁਰ ਸਬਦੁ ਸੁਣਿ ਭਾਉ ਭਗਤਿ ਮਨਿ ਭਉ ਨ ਵਸਾਏ।
ਮਨਮੁਖ ਬਿਰਥਾ ਜਨਮੁ ਗਵਾਏ ॥੯॥ [ਵਾਰ ੧੭

ਬੇਮੁਖ ਡਾਢੇ ਮੰਦ ਭਾਗਾਂ ਵਾਲੇ ਹਨ ਕਿ ਉਹਨਾਂ ਸੰਗਤ ਵਿਚ ਵੀ ਰੱਬ ਨੂੰ ਯਾਦ ਨਾ

---

1 ਫਰੀਐ – ਫੜੀਐ, ਉਸ ਦਾ ਹੱਥ ਨ ਪਕੜੀਐ ।
2 ਜੀਅ ਜੋਖਹੁ – ਜੀਅ ਨੂੰ ਜੋਖਮ ਵਿਚ ਪਾਉਣਾ ਹੈ।
3 ਸਹਸਾ – ਭਰਮ, ਡਰ ।
4 ਉਲਹੀਐ – ਲਾਹਵਾਂਗੇ (ਰੁੱਖ ਨਾਲੋਂ ਕਿੰਕੂ ਅੰਬ) ।
5 ਕਿਰਤਿ – ਕਰਾਏ – ਸੂਰਜ ਚੜ੍ਹਨ ਪੁਰ ਸਾਰਾ ਜਗਤ ਆਪਣੇ ਕਿਰਤ ਵਿਰਤ ਕਾਰ ਵਿਹਾਰ ਵਿਚ (ਵਰਤਮਾਨ) ਲਗਦਾ ਹੈ ਤੇ ਬੰਨ੍ਹੇ ਹੋਏ ਜੀਉ (ਪਸ਼ੂ ਆਦਿ) ਖੁਲ੍ਹਦੇ ਹਨ ਜਾਂ ਸੁੱਤੇ ਪਏ ਮਨੁੱਖ ਉੱਠ ਖਲੋਤੇ ਹਨ।
6 ਅਲਾਉ – ਅਲਾਪ ਕੇ ।
7 ਬੁਰਗੂ – (ਫ਼ਾਰਸੀ) ਨਾਦ ਜੋ ਮੁਸਲਮਾਨ ਫਕੀਰ ਵਜਾਉਂਦੇ ਹਨ ।
8 ਨੀਸਾਣ – ਧੌਂਸੇ ।
9 ਝਥਿ ਵਲਾਏ – ਸਮਾਂ ਕੱਢਦਾ ਹੈ।

ਕੀਤਾ। ਜਿਹੜਾ ਅੰਮ੍ਰਿਤ ਦੇ ਸਰੋਵਰ ਵਿਚ ਵੀ ਡੁੱਬ ਮਰੇ ਉਸਦੇ ਮੰਦ ਭਾਗਾਂ ਦਾ ਮਾਪ ਕੀ ?

ਅਮਿਅ ਸਰੋਵਰੁ ਮਰੈ ਡੁਬਿ ਤਰੈ ਨ ਮਨਤਾਰੂ ਸੁ [1]ਅਵਾਈ।
ਪਾਰਸ ਪਰਸਿ ਨ ਪਥਰਹੁੰ ਕੰਚਨ ਹੋਇ ਨ ਅਘੜੁ ਘੜਾਈ ।
ਬਿਸੀਅਰੁ ਵਿਸੁ ਨ ਪਰਹਰੇ ਅਠ ਪਹਿਰਿ ਚੰਨਣ ਲਪਟਾਈ ।
ਸੰਖ ਸਮੁੰਦਹੁੰ ਸਖਣਾ ਰੋਵੈ ਧਾਹਾਂ ਮਾਰਿ ਸੁਣਾਈ ।
ਘੁਘੂ ਸੁਝ ਨ ਸੁਝਈ ਸੂਰਜ ਜੋਤਿ ਨ ਲੁਕੇ ਲੁਕਾਈ ।
ਮਨਮੁਖ ਵਡਾ ਅਕਿਰਤਘਨ ਦੂਜੇ ਭਾਇ ਸੁਆਇ ਲੁਭਾਈ ।
ਸਿਰਜਨਹਾਰ ਨ ਚਿਤਿ ਵਸਾਈ ॥੨੩॥ [ਵਾਰ ੩੭

1 ਅਵਾਈ – ਆਖੀਦਾ ਹੈ।

# ਗੁਰ ਨਿੰਦਕ

ਗੁਰੂ ਦੀ ਸਿੱਖਿਆ ਨਾ ਮੰਨਣੀ ਇਹ ਬੇਮੁਖਤਾ ਹੈ। ਪਰ ਬੇਮੁਖ ਇਥੇ ਹੀ ਬਸ ਨਹੀਂ ਕਰਦੇ। ਕੂੜੇ ਪੁਰਸ਼ ਸੱਚ ਸਹਾਰ ਨਹੀਂ ਸਕਦੇ ਤੇ ਅੰਤ ਉਸ ਦੀ ਨਿੰਦਾ ਕਰਨ ਲਗ ਜਾਂਦੇ ਹਨ। ਭਾਈ ਜੀ ਹੁਣ ਉਨ੍ਹਾਂ ਬੇਮੁਖਾਂ ਦੀ ਜੋ ਗੁਰ ਨਿੰਦਾ ਵਿਚ ਤਤਪਰ ਹੋ ਗਏ ਹਨ ਦਸ਼ਾ ਕਥਨ ਕਰਦੇ ਹਨ। ਕਰੀਰ ਨੂੰ ਬਸੰਤ ਵਿਚ ਪੱਤੇ ਨਹੀਂ ਆਉਂਦੇ ਤੇ ਦੋਸ਼ ਰਿਤੂ ਨੂੰ ਦਿੰਦਾ ਹੈ। ਸੰਢ ਆਪਣੇ ਖਸਮ ਵਿਚ ਘੁੰਤਰਾਂ ਕੱਢਦੀ ਹੈ। ਜਿਵੇਂ ਕੱਲਰੀ ਭੋਂ ਵਸਦੇ ਬੱਦਲ ਨੂੰ ਦੋਸ਼ ਦਿੰਦੀ ਹੈ। ਚੰਗਿਆਂ ਵਿਚ ਬੁਰਾਈ ਥਾਪਣੀ ਤੇ ਗੁਣਵਾਨਾਂ ਦੇ ਔਗੁਣ ਕੱਢਣੇ ਇਕ ਨਿੰਦਕ ਦਾ ਕੰਮ ਹੈ। ਸਮੁੰਦਰ ਵਿਚ ਜੋ ਅਨੰਤ ਰਤਨ ਹਨ ਉਹ ਨਹੀਂ ਦੇਖਦਾ, ਕਉਡੀਆਂ ਵਲ ਹੀ ਉਸ ਦਾ ਖਿਆਲ ਹੈ। ਨਿੰਦਕ ਆਪਣਾ ਜਨਮ ਬਿਰਥਾ ਗਵਾ ਰਿਹਾ ਹੈ।

ਅਪਤੁ[1] ਕਰੀਰੁ ਨ ਮਉਲੀਐ ਦੇ ਦੋਸੁ ਬਸੰਤੈ ।
ਸੰਢਿ ਸਪੁਤੀ ਨ ਥੀਐ ਕਣਤਾਵੈ[2] ਕੰਤੈ ।
ਕਲਰਿ ਖੇਤੁ ਨ ਜੰਮਈ ਘਣਹਰੁ[3] ਵਰਸੰਤੈ ।
ਪੰਗਾ[4] ਪਿਛੈ ਚੰਗਿਆ ਅਵਗੁਣ ਗੁਣਵੰਤੈ ।
ਸਾਇਰੁ ਵਿਚਿ ਘੰਘੂਟਿਆ ਬਹੁ ਰਤਨ ਅਨੰਤੈ ।
ਜਨਮ ਗਵਾਇ ਅਕਾਰਥਾ ਗੁਰੁ ਗਣਤ ਗਣੰਤੈ ॥੭॥ [ਵਾਰ ੩੫

ਗੁਰ ਨਿੰਦਕ ਸਦਾ ਹੀ ਦੂਜਿਆਂ ਦੇ ਗੁਣ ਦੇਖ ਕੇ ਸਾੜੇ ਦੀ ਅੱਗ ਵਿਚ ਦੁੱਖ ਪਾਂਦਾ ਰਹਿੰਦਾ ਹੈ।

'ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ'

ਸਭਨਾ ਦੇ ਸਿਰ ਗੁੰਦੀਅਨਿ ਗੰਜੀ ਗੁਰੜਾਵੈਂ
ਕੰਨਿ ਤਨਉੜੇ[5] ਕਮਾਣੀ ਬੂੜੀ ਬਰਿੜਾਵੈ ।
ਨਥਾਂ ਨਕਿ ਨਵੇਲੀਆਂ[6] ਨਟਕੀ ਨ ਸੁਖਾਵੈ।

---

1 ਅਪਤੁ – ਬਿਨਾਂ ਪਤਰਾਂ ਦੇ ।
2 ਕਣਤਾਵੈ – ਕਣ ਕੱਢਦੀ ਹੈ, ਦੋਸ਼ ਦਿੰਦੀ ਹੈ।
3 ਘਨਹਰੁ – ਬੱਦਲ ।
4 ਪੰਗਾ – ਮੈਲਾ (ਗੁਰੂ ਗ੍ਰੰਥ ਕੋਸ਼)
5 ਤਨਉੜੇ – ਝੁਮਕਿਆ ਵਾਂਗ ਕੰਨਾਂ ਦਾ ਗਹਿਣਾ ।
6 ਨਵੇਲ਼ੀਆਂ – ਜਵਾਨ ਤੀਵੀਆਂ ।

**ਕਜਲ ਅਖੀ[1] ਹਰਨਾਖੀਆ[2] ਕਾਣੀ ਕੁਰਲਾਵੈ ।**
**ਸਭਨਾ ਚਾਲ ਸੁਹਾਵਣੀ ਲੰਗੜੀ ਲੰਗੜਾਵੈ ।**
**ਗਣਤ ਗਣੈ ਗੁਰਦੇਵ ਦੀ ਤਿਸੁ ਦੁਖਿ ਵਿਹਾਵੈ ॥੬॥** [ਵਾਰ ੩੫

ਗਰਭਵਤੀ ਮਾਂ ਦਿਲ ਵਿਚ ਜਾਣਦੀ ਹੈ ਕਿ ਮੇਰਾ ਪੁੱਤਰ ਜੰਮੇਗਾ ਤੇ ਸਪੁੱਤ ਹੋ ਕੇ ਸੁੱਖੀ ਕਰੇਗਾ । ਪਰ ਜੇ ਨਿਗੁਰਾ ਨਿਕਲੇ ਤਾਂ ਉਸ ਦੇ ਨਾਲੋਂ ਧੀ ਚੰਗੀ, ਕਿਸੇ ਦਾ ਘਰ ਤਾਂ ਜਾ ਕੇ ਵਸਾਵੇਗੀ। ਖੱਟੀ ਧੀ ਨਾਲੋਂ ਸੱਪਣੀ ਚੰਗੀ ਜਿਹੜੀ ਬੱਚੇ ਜਣ=ਜਣ ਕੇ ਖਾ ਜਾਂਦੀ ਹੈ। ਉਹ ਮਾਂ ਡਾਇਣ ਧੰਨ ਹੈ ਜਿਸ ਨੇ ਨਿਗੁਰਾ ਤੇ ਕਪਟੀ ਪੁਤਰ ਜਣ ਕੇ ਖਾ ਲਿਆ । ਸੱਪ ਬਾਹਮਣ ਤੇ ਗਾਂ ਨੂੰ ਡੰਗ ਮਾਰਦਿਆਂ ਤਰਸ ਨਹੀਂ ਕਰਦਾ ਅਰਥਾਤ ਇੰਨਾ ਸਖਤ ਦਿਲ ਹੁੰਦਾ ਹੈ। ਪਰ ਜਿਸ ਵੇਲੇ ਉਸਦਾ ਗੁਰੂ (ਸਪੇਰਾ) ਮੰਤਰ ਪਾਂਦਾ ਹੈ ਉਸ ਦੇ ਵਸ ਹੋ ਕੇ ਪਟਾਰੀ ਵਿਚ ਪੈਂਦਾ ਤੇ ਦੁੱਖ ਸਹਾਰਦਾ ਹੈ। ਪਰ ਨਿਗੁਰੇ ਦਾ ਕੋਈ ਮੰਤਰ ਨਹੀਂ ਉਹ ਸੱਪ ਨਾਲੋਂ ਵੀ ਬੁਰਾ ਹੈ। ਉਹ ਮਾਤਾ, ਪਿਤਾ, ਗੁਰੂ ਕਿਸੇ ਦੀ ਨਹੀਂ ਮੰਨਦਾ ।

**ਮਾਂ ਗਭਣ ਜੀਅ ਜਾਣਦੀ ਪੁਤੁ ਸਪੁਤੁ ਹੋਵੇ ਸੁਖਦਾਈ ।**
**ਕੁਪੁਤਹੁੰ ਧੀ ਚੰਗੇਰੜੀ ਪਰਘਰ ਜਾਇ ਵਸਾਇ ਨ ਆਈ ।**
**ਕੁਧੀਅਹੁੰ ਸਪ ਸਕਾਰਥਾ ਜਾਉ[3] ਜਣੇਂਦੀ ਜਣਿ ਜਣਿ ਖਾਈ ।**
**ਮਾਂ ਡਾਇਣ ਧੰਨ ਧੰਨ ਹੈ ਕਪਟੀ ਪੁਤੈ ਖਾਇ ਅਘਾਈ[4] ।**
**ਬਾਮਣ ਗਾਈ ਖਾਇ ਸਪ ਫਲ ਗੁਰਮੰਤ੍ਰ ਪਵਾਇ ਪਿੜਾਈ ।**
**ਨਿਗੁਰੇ ਤੁਲਿ ਨ ਹੋਰੁ ਕੋ ਸਿਰਜਣਹਾਰੈ ਸਿਰਠਿ ਉਪਾਈ ।**
**ਮਾਤਾ ਪਿਤਾ ਨ ਗੁਰੁ ਸਰਣਾਈ ॥੨੪॥** [ਵਾਰ ੩੭

ਡਾਇਣ ਮਾਂ ਹੋਰ ਬੱਚੇ ਖਾ ਜਾਂਦੀ ਹੈ ਪਰ ਪੁੱਤਰ ਨਹੀਂ ਖਾਂਦੀ, ਵੱਡੇ ਤੋਂ ਵੱਡਾ ਬਦਮਾਸ਼ ਵੀ ਆਪਣੀ ਧੀ-ਭੈਣ ਤੋਂ ਸੰਗ ਜਾਂਦਾ ਹੈ। ਰਾਜੇ ਕਪਟ ਕਰਕੇ ਵੈਰੀਆਂ ਨੂੰ ਪਕੜ ਲੈਂਦੇ ਹਨ ਪਰ ਵਿਚੋਲੇ ਉਥੇ ਵੀ ਅਨੰਦ ਵਿਚ ਹਨ ਅਰਥਾਤ ਵਿਚੋਲਿਆਂ ਨੂੰ ਉਹ ਵੀ ਕੁਝ ਨਹੀਂ ਆਖਦੇ। ਹੋਰ ਪਾਪ ਤਾਂ ਗੰਗਾ ਨਹਾਤੇ ਉਤਰ ਜਾਂਦੇ ਮੰਨਦੇ ਹਨ ਪਰ ਗੰਗਾ ਤੇ ਕੀਤੇ ਪਾਪ ਕਿੱਥੇ ਲਥਣਗੇ। ਨਿੰਦਕ ਮਹਾਂ ਪਾਪੀ ਕੋਲੋਂ ਜਮ ਦਾ ਹਿਰਦਾ ਵੀ ਕੰਬਦਾ ਹੈ। ਕਿਸੇ ਦੀ ਨਿੰਦਾ ਵੀ ਚੰਗੀ ਨਹੀਂ ਪਰ ਗੁਰ ਦੀ ਨਿੰਦਾ ਤਾਂ ਡਾਢੀ ਹੀ ਕੁਚਾਲ ਹੈ।

**ਡਾਇਣੁ ਮਾਣਸ ਖਾਵਣੀ ਪੁਤੁ ਬੁਰਾ ਨ ਮੰਗੈ ।**
**ਵਡਾ ਵਿਕਰਮੀ ਆਖੀਐ ਧੀ ਭੈਣਹੁ ਸੰਗੈ।**
**ਰਾਜੇ ਧ੍ਰੋਹੁ ਕਮਾਂਵਦੇ ਰੈਬਾਰ[5] ਸੁਰੰਗੈ।**
**ਬਜਰ ਪਾਪ ਨ ਉਤਰਨਿ ਜਾਇ ਕੀਚਨਿ ਗੰਗੈ।**

---

1 ਕਜਲ ਅਖੀ - ਕੱਜਲ ਵਾਲੀਆਂ ਅੱਖਾਂ ਕੀਤੀਆਂ ਹਨ ।
2 ਹਰਨਾਖੀਆਂ - ਜਿਨ੍ਹਾਂ ਦੀਆਂ ਹਿਰਨ ਵਾਂਗ ਸੁੰਦਰ ਅੱਖਾਂ ਹਨ।
3 ਜਾਉ - ਬੱਚੇ, ਸੂਅ ।
4 ਅਘਾਈ - ਤ੍ਰਿਪਤ ਹੁੰਦੀ ਹੈ।
5 ਰੈਬਾਰ - ਵਿਚੋਲਾ, ਜਿਹੜੇ ਇਕ ਰਾਜੇ ਤੋਂ ਦੂਜੇ ਵੱਲ ਸੁਨੇਹੇ ਪੁਚਾਉਂਦੇ ਹਨ।

ਬਰਹਰ ਕੰਬੈ ਨਰਕੁ ਜਮੁ ਸੁਣਿ ਨਿੰਦਕ ਢੰਗੈ ।
ਨਿੰਦਾ ਭਲੀ ਨ ਕਿਸੈ ਦੀ ਗੁਰ ਨਿੰਦ ਕੁਢੰਗੈ ॥੪॥ [ਵਾਰ ੩੫

'ਸੰਤ ਕਾ ਨਿੰਦਕੁ ਮਹਾਂ ਅਤਤਾਈ'

ਬਾਮ੍ਹਣ ਗਾਂਈ ਵੰਸ ਘਾਤ ਅਪਰਾਧ ਕਰਾਰੇ ।
ਮਦੁ ਪੀ ਜੂਏ ਖੇਲਦੇ ਜੋਹਨਿ[1] ਪਰਨਾਰੇ।
ਮੁਹਨਿ[2] ਪਰਾਈ ਲਖਮੀ ਠਗ ਚੋਰ ਚਗਾਰੇ[3]।
ਵਿਸਾਸ ਧ੍ਰੋਹੀ ਅਕਿਰਤਘਣਿ ਪਾਪੀ ਹਤਿਆਰੇ।
ਲਖ ਕਰੋੜੀ ਜੋੜੀਅਨਿ ਅਣਗਿਣਤ ਅਪਾਰੇ।
ਇਕਤੁ ਲੂਇ ਨ ਪੁਜਨੀ ਬੇਮੁਖ ਗੁਰਦੁਆਰੇ ॥੧੬॥ [ਵਾਰ ੩੪

ਗੁਰ ਨਿੰਦਾ ਦਾ ਬੱਜਰ ਪਾਪ ਕੋਈ ਤੀਰਥ ਨਹੀਂ ਉਤਾਰ ਸਕਦਾ ।

ਗੰਗ ਜਮੁਨ ਗੋਦਾਵਰੀ ਕੁਲਖੇਤ ਸਿਧਾਰੇ ।
ਮਥੁਰਾ ਮਾਇਆ ਅਜੁਧਿਆ ਕਾਂਸੀ ਕੇਦਾਰੇ।
ਗਇਆ ਪਿਰਾਗ ਸਰਸੁਤੀ ਗੋਮਤੀ ਦੁਆਰੇ।
ਜਪੁ ਤਪੁ ਸੰਜਮੁ ਹੋਮ ਜਗਿ ਸਭ ਦੇਵ ਜੁਹਾਰੇ[4]।
ਅਖੀ ਪਰਣੈ ਜੇ ਭਵੈ ਤਿਹੁ ਲੋਇ ਮਝਾਰੇ ।
ਮੂਲਿ ਨ ਉਤਰੈ ਹਤਿਆ ਬੇਮੁਖੁ ਗੁਰਦੁਆਰੇ ॥੧੭॥ [ਵਾਰ ੩੪

ਇਕ ਦ੍ਰਿਸ਼ਟਾਂਤ ਦੇ ਕੇ ਭਾਈ ਜੀ ਅਕ੍ਰਿਤਘਣ ਦੀ ਨੀਚਤਾ ਦਾ ਕੁਝ ਇਕ ਖਿਆਲ ਦਿਵਾਉਂਦੇ ਹਨ ।

ਮਦ ਵਿਚਿ ਰਿਧਾ ਪਾਇਕੈ ਕੁਤੇ ਦਾ ਮਾਸੁ ।
ਧਰਿਆ ਮਾਣਸ ਕੋਪਰੀ ਤਿਸੁ ਮੰਦੀ ਵਾਸੁ ।
ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ[5] ।
ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ ।
ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ ।
ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ ॥੯॥ [ਵਾਰ ੩੫

ਪੁਨ :-

ਨਾ ਤਿਸੁ ਭਾਰੇ ਪਰਬਤਾ ਅਸਮਾਨ ਖਹੰਦੇ ।
ਨਾ ਤਿਸੁ ਭਾਰੇ ਕੋਟ ਗੜ੍ਹ ਘਰ ਬਾਰ ਦਿੱਸੰਦੇ ।

---

1 ਜੋਹਨਿ - ਵੇਖਦੇ ਹਨ ।
2 ਮੁਹਨਿ - ਚੁਰਾਂਦੇ ਹਨ।
3 ਚਗਾਰੇ - ਚੋਰ, ਚਕਾਰ ।
4 ਜੁਹਾਰੇ - ਹੱਥ ਜੋੜ ਕੇ ਬੰਦਨਾ ਕਰੋ।
5 ਤਾਸੁ - ਉਸ ਨੂੰ ।

ਨਾ ਤਿਸੁ ਭਾਰੇ ਸਾਇਰਾ[1] ਨਦ ਵਾਹ ਵਹੰਦੇ ।
ਨਾ ਤਿਸੁ ਭਾਰੇ ਤਰੁਵਰਾ[2] ਫਲ ਸੁਫਲ ਫਲੰਦੇ ।
ਨਾ ਤਿਸੁ ਭਾਰੇ ਜੀਅ ਜੰਤ ਅਨਗਣਤ ਫਿਰੰਦੇ ।
ਭਾਰੇ ਭੁਈ ਅਕਿਰਤਘਣ ਮੰਦੀ ਹੂ ਮੰਦੇ ॥ ੮ ॥ [ਵਾਰ ੩੫

ਹੁਣ ਭਾਈ ਜੀ ਦਾ ਦਿਲ ਤਰਸ ਨਾਲ ਭਰ ਆਇਆ ਹੈ, ਕਹਿੰਦੇ ਹਨ ਨਿੰਦਕ ਕੀ ਕਰੇ ? ਇਸ ਦੇ ਕਰਮਾਂ ਦਾ ਲੇਖ ਹੀ ਇਹੋ ਜਿਹਾ ਹੈ ।

'ਕਿਰਤੁ ਨਿੰਦਕ ਕਾ ਧੁਰਿ ਹੀ ਪਇਆ'

ਰਤਨ ਉਪੰਨੇ ਸਾਇਰਹੁ ਭੀ ਪਾਣੀ ਖਾਰਾ ।
ਸੁਝਹੁ ਸੁਝਨਿ ਤਿਨਿ ਲੋਅ ਅਉਲੰਗੁ[3] ਵਿਚਿਕਾਰਾ ।
ਧਰਤੀ ਉਪਜੈ ਅੰਨੁ ਧਨੁ ਵਿਚਿ ਕਲਰੁ ਭਾਰਾ ।
ਈਸਰੁ[4] ਤੁਸੈ ਹੋਰਨਾ ਘਰਿ ਖਪਰੁ ਛਾਰਾ ।
ਜਿਉ ਹਣਵੰਤਿ ਕਛੋਟੜਾ[5] ਕਿਆ ਕਰੈ ਵਿਚਾਰਾ ।
ਬੇਮੁਖ ਮਸਤਕਿ ਲਿਖਿਆ ਕਉਣੁ ਮੇਟਣਹਾਰਾ ॥ ੧੦ ॥ [ਵਾਰ ੩੪

---

1 ਸਾਇਰਾ – ਸਮੁੰਦਰ ।
2 ਤਰੁਵਰਾ – ਰੁਖ ।
3 ਅਉਲੰਗੁ – ਦਾਗ, ਸੂਰਜ ਦੇ ਵਿਚ ਕਾਲੇ ਕਾਲੇ ਦਾਗ ਦਿੱਸਦੇ ਹਨ ।
4 ਈਸਰੁ – ਸ਼ਿਵ ਜੀ ਹੋਰਨਾਂ ਨੂੰ ਪ੍ਰਸੰਨ ਹੋ ਕੇ ਵਰ ਦਿੰਦਾ ਹੈ।
5 ਕਛੋਟੜਾਂ – ਹਨੂਮਾਨ ਜਿਸ ਵੇਲੇ ਸੱਲ ਬਿਸੱਲ ਬੂਟੀ ਲੈ ਕੇ ਆਇਆ ਰਾਮ ਚੰਦਰ ਜੀ ਅਸ਼ਨਾਨ ਕਰ ਰਹੇ ਸਨ ਤੇ ਉਸ ਨੂੰ ਕੇਵਲ ਕਛ ਹੀ ਇਨਾਮ ਮਿਲੀ ।

# ਗੁਰਮੁਖ

ਹੁਣ ਭਾਈ ਜੀ ਦੀ ਬਾਣੀ ਦੁਆਰਾ ਗੁਰਮੁਖ 'ਪਦ' ਦਾ ਅਰਥ ਵਿਚਾਰਦੇ ਹਾਂ। ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਪਦ ਕਈ ਵਾਰੀ ਆਉਂਦਾ ਹੈ। ਇਸ ਦਾ ਅਰਥ ਸਪਸ਼ਟ ਹੋ ਜਾਣਾ ਹਰ ਇਕ ਸਿੱਖ ਲਈ ਲਾਭਦਾਇਕ ਹੈ।

ਗੁਰਮੁਖਿ ਇਕੁ ਅਰਾਧਣਾ ਇਕੁ ਮਨ ਹੋਇ ਨ ਹੋਇ ਦੁਚਿਤਾ ।
ਗੁਰਮੁਖਿ ਆਪੁ ਗਵਾਇਆ ਜੀਵਨੁ ਮੁਕਤਿ ਨ[1] ਤਾਮਸ ਪਿਤਾ।
ਗੁਰ ਉਪਦੇਸ ਅਵੇਸ ਕਰਿ ਸਣੁ ਦੂਤਾ ਵਿਖੜਾ ਗੜੁ ਜਿਤਾ ।
ਪੈਰੀ ਪੈ ਪਾਖਾਕੁ ਹੋਇ ਪਾਹੁਨੜਾ[2] ਜਗਿ ਹੋਇ ਅਥਿਤਾ[3] ।
ਗੁਰਮੁਖਿ ਸੇਵਾ ਗੁਰ ਸਿਖਾ ਗੁਰਸਿਖ ਮਾ ਪਿਉ ਭਾਈ ਮਿਤਾ ।
ਦੁਰਮਤਿ ਦੁਬਧਾ ਦੂਰਿ ਕਰਿ ਗੁਰਮਤਿ ਸਬਦ ਸੁਰਤਿ ਮਨੁ ਸਿਤਾ[4] ।
ਛਡਿ ਕੁਫਕੜੁ ਕੂੜੁ ਕੁਧਿਤਾ[5] ॥੨॥ [ਵਾਰ ੫

ਪੁਨ :-

ਗੁਰਮੁਖਿ ਹੋਵੈ ਸਾਧ ਸੰਗਿ ਹੋਰਤੁ ਸੰਗਿ ਕੁਸੰਗਿ ਨ ਰਚੈ ।
ਗੁਰਮੁਖਿ ਪੰਥੁ ਸੁਹਲੜਾ ਬਾਰਹ[6] ਪੰਥ ਨ ਖੇਚਲ ਖਚੈ ।
ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗੁ ਤੰਬੋਲ ਪਰਚੈ ।
ਗੁਰਮੁਖਿ[7] ਦਰਸਨੁ ਦੇਖਣਾ ਛਿਆ ਦਰਸਨ ਪਰਸਣ ਨ ਸਰਚੈ ।
ਗੁਰਮੁਖਿ ਨਿਹਚਲ ਮਤਿ ਹੈ ਦੂਜੈ ਭਾਇ ਲੁਭਾਇ ਨ ਪਚੈ[8] ।
ਗੁਰਮੁਖਿ ਸਬਦੁ ਕਮਾਵਣਾ ਪੈਰੀ ਪੈ ਰਹਰਾਸਿ[9] ਨ ਹਚੈ।

---

1 ਨ ਤਾਮਸ ਪਿਤਾ - ਪਿਤਾ ਤਾਮਸ ਵਾਲਾ ਨਹੀਂ ਰਹਿਆ । ਕ੍ਰੋਧ ਨਾਸ ਹੋ ਗਿਆ ਹੈ।

2 ਪਾਹੁਨੜਾ - ਪਰਾਹੁਣਾ ।

3 ਅਥਿਤਾ - ਅਚਨਚੇਤ ਆਇਆ ਹੋਇਆ ਮਹਿਮਾਨ ।

4 ਸਿਤਾ - ਸੀਤਾ ਹੋਇਆ ਹੈ।

5 ਕੁਧਿਤਾ - ਹੁੱਜਤਾਂ, ਮਾੜੀਆਂ ਵਾਦੀਆਂ।

6 ਬਾਰਹ ਪੰਥ - ਜੋਗੀਆਂ ਦੇ ਬਾਰਾਂ ਪੰਥ ਹਨ, ਉਨ੍ਹਾਂ ਤੇ ਚੱਲਣ ਦੀ ਖੇਚਲ ਵਿਚ ਆਪਣਾ ਨਾਸ ਨਹੀਂ ਕਰਦਾ।

7 ਗੁਰਮੁਖਿ... ਦਰਸ਼ਨ ਸਰਚੈ - ਗੁਰਮੁਖ ਨੇ ਇਕੋ ਹੀ ਪ੍ਰਣ ਕੀਤਾ ਹੋਇਆ ਹੈ ਕਿ ਸਾਖਿਆਤ ਜੋਤ ਦਾ ਦਰਸ਼ਨ ਕਰਨਾ ਹੈ। ਛੇ ਸ਼ਾਸਤਰਾਂ ਦੇ ਜਿਹੜੇ ਪ੍ਰਸ਼ਨ-ਉੱਤਰ ਹਨ ਅਰਥਾਤ ਸੁੱਕਾ ਗਿਆਨ ਉਸਨੂੰ ਪਤਿਆ ਨਹੀਂ ਸਕਦਾ।

8 ਪਚੈ - ਸੜਨਾ ।

9 ਰਹਿਰਾਸ ਨ ਹਚੈ - ਬੇਨਤੀ ਤੋਂ ਹਿਚਕਦੇ ਨਹੀਂ ਅਰਥਾਤ ਸੰਗ ਨਹੀਂ ਕਰਦੇ ।

ਗੁਰਮੁਖਿ ਭਾਇ ਭਗਤਿ ਚਹਮਚੈ[1] ॥੧ ॥ [ਵਾਰ ੫

ਪੁਨ :-

ਦਿੱਸਟਿ ਦਰਸ ਲਿਵ ਸਾਵਧਾਨੁ ਸਬਦ ਸੁਰਤਿ ਚੇਤੰਨੁ ਸਿਆਣਾ ।
ਨਾਮੁ ਦਾਨੁ ਇਸਨਾਨੁ ਦ੍ਰਿੜ੍ਹ ਮਨ ਬਚ ਕਰਮ ਕਰੈ ਮੇਲਾਣਾ[2]।
ਗੁਰਸਿਖ ਥੋੜਾ ਬੋਲਣਾ ਥੋੜਾ ਸਉਣਾ ਥੋੜਾ ਖਾਣਾ।
ਪਰ ਤਨ ਪਰ ਧਨ ਪਰਹਰੈ ਪਰ ਨਿੰਦਾ ਸੁਣਿ ਮਨਿ ਸਰਮਾਣਾ ।
ਗੁਰ ਮੂਰਤਿ ਗੁਰ ਸਬਦੁ ਹੈ ਸਾਧ ਸੰਗਤਿ ਸਮਸਰਿ[3] ਪਰਵਾਣਾ ।
ਇਕ ਮਨਿ ਇਕੁ ਅਰਾਧਣਾ ਦੂਤੀਆ ਨਾਸਤਿ ਭਾਵੈ ਭਾਣਾ ।
ਗੁਰਮੁਖਿ ਹੋਂਦੈ ਤਾਣ ਨਿਤਾਣਾ ॥੨ ॥ [ਵਾਰ ੩੨

ਪੁਨ :-

ਗੁਰਮੁਖਿ ਰੰਗੁ ਨ ਦਿਸਈ ਹੋਂਦੀ ਅਖੀ ਅੰਨ੍ਹਾ ਸੋਈ ।
ਗੁਰਮੁਖਿ ਸਮਝਿ ਨ ਸਕਦੀ ਹੋਂਦੀ ਕੰਨੀ ਬੋਲਾ ਹੋਈ ।
ਗੁਰਮੁਖਿ ਸਬਦੁ ਨ ਗਾਵਈ ਹੋਂਦੀ ਜੀਭੈ ਗੁੰਗਾ ਗੋਈ ।
ਚਰਣ ਕਵਲ ਕੀ ਵਾਸੁ ਵਿਣੁ ਨਕਟਾ ਹੋਂਦੇ ਨਕਿ ਅਲੋਈ[4]।
ਗੁਰਮੁਖਿ ਕਾਰ ਵਿਹੂਣਿਆ ਹੋਂਦੀ ਕਰੀ[5] ਲੁੰਜਾ ਦੁਖ ਰੋਈ ।
ਗੁਰਮਤਿ ਚਿਤਿ ਨ ਵਸਈ ਸੋ ਮਤਿ ਹੀਣੁ ਨ ਲਹੰਦਾ ਢੋਈ ।
ਮੂਰਖ ਨਾਲਿ ਨ ਕੋਇ ਸਥੋਈ[6] ॥੩ ॥ [ਵਾਰ ੩੨

ਪੁਨ :-

ਗੁਰਮੁਖਿ ਹਉਮੈ ਪਰਹਰੈ ਮਨਿ ਭਾਵੈ ਖਸਮੈ ਦਾ ਭਾਣਾ ।
ਪੈਰੀ ਪੈ ਪਾਖਾਕ ਹੋਇ ਦਰਗਹ ਪਾਵੈ ਮਾਣੁ ਨਿਮਾਣਾ ।
ਵਰਤਮਾਨ[7] ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ ।
ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ ।
ਰਾਜੀ ਹੋਇ ਰਜਾਇ ਵਿਚਿ ਦੁਨੀਆ ਅੰਦਰਿ ਜਿਉ ਮਿਹਮਾਣਾ ।
ਵਿਸਮਾਦੀ ਵਿਸਮਾਦ ਵਿਚਿ ਕੁਦਰਤਿ ਕਾਦਰ ਨੋ ਕੁਰਬਾਣਾ ।
ਲੇਪ ਅਲੇਪ ਸਦਾ ਨਿਰਬਾਣਾ ॥੨੧ ॥ [ਵਾਰ ੧੮

ਪੁਨ :-

1 ਚਹਮਚੈ - ਅਤੀ ਪ੍ਰਸੰਨ ਹੁੰਦਾ ਹੈ।
2 ਮੇਲਾਣਾ - ਮੇਲ ।
3 ਸਮਸਰਿ ਪਰਵਾਣਾ - ਗੁਰ ਮੂਰਤ, ਗੁਰ ਸ਼ਬਦ ਤੇ ਸਤਿਸੰਗ ਨੂੰ ਇਕੋ ਜਿਹਾ ਪ੍ਰਵਾਨ ਕਰਦਾ ਹੈ।
4 ਅਲੋਈ - ਦੇਖੀਦਾ ਹੈ।
5 ਕਰੀ - ਹੱਥਾਂ ਦੇ ।
6 ਸਥੋਈ - ਸਾਥ
7 ਵਰਤਮਾਨ - ਜੋ ਸਮਾਂ ਹੁਣ ਹੈ।

ਹਉਮੈ ਗਰਬੁ ਨਿਵਾਰੀਐ ਗੁਰਮੁਖਿ ਰਿਦੈ ਗਰੀਬੀ ਆਵੈ ।
ਗਿਆਨ ਮਤੀ ਘਟਿ ਚਾਨਣਾ ਭਰਮ ਅਗਿਆਨੁ ਅੰਧੇਰੁ ਮਿਟਾਵੈ ।
ਹੋਇ ਨਿਮਾਣਾ ਢਹਿ ਪਵੈ ਦਰਗਹ ਮਾਣੁ ਨਿਮਾਣਾ ਪਾਵੈ ।
ਖਸਮੈ ਸੋਈ ਭਾਵਦਾ ਖਸਮੈ ਦਾ ਜਿਸੁ ਭਾਣਾ ਭਾਵੈ ।
ਭਾਣਾ ਮੰਨੈ ਮੰਨੀਐ[1] ਅਪਣਾ ਭਾਣਾ ਆਪਿ ਮਨਾਵੈ ।
ਦੁਨੀਆ ਵਿਚਿ ਪਰਾਹੁਣਾ ਦਾਵਾ ਛਡਿ ਰਹੈ ਲਾਦਾਵੈ[2] ।
ਸਾਧ ਸੰਗਤਿ ਮਿਲਿ ਹੁਕਮਿ ਕਮਾਵੈ ॥੧੩॥ [ਵਾਰ ੨੯

ਪੁਨ :-

ਗੁਰ ਪਰਮੇਸਰ ਇਕੁ ਜਾਨਿ ਗੁਰਮੁਖਿ ਦੂਜਾ ਭਾਉ ਮਿਟਾਇਆ ।
ਹਉਮੈ ਪਾਲਿ[3] ਢਹਾਇਕੈ ਤਾਲ ਨਦੀ ਦਾ ਨੀਰੁ ਮਿਲਾਇਆ ।
ਨਦੀ[4] ਕਿਨਾਰੈ ਦੁਹ ਵਲੀ ਇਕਦੂ ਪਾਰਾਵਾਰੁ ਨ ਪਾਇਆ ।
ਰੁਖਹੁ ਫਲੁ ਤੈ ਫਲਹੁ ਰੁਖੁ ਇਕ ਨਾਉ ਫਲੁ ਰੁਖੁ ਸਦਾਇਆ ।
ਛਿਅ ਰੁਤੀ ਇਕੁ ਸੁਝੁ[5] ਹੈ ਸੁਝੈ ਸੁਝੁ ਨ ਹੋਰੁ ਦਿਖਾਇਆ ।
ਰਾਤੀ[6] ਤਾਰੇ ਚਮਕਦੇ ਦਿਹ ਚੜ੍ਹਿਐ ਕਿਨਿ ਆਖੁ ਲੁਕਾਇਆ ।
ਸਾਧ ਸੰਗਤਿ ਇਕ ਮਨਿ ਇਕ ਧਿਆਇਆ ॥੧੪॥ [ਵਾਰ ੨੯

ਪੁਨ :-

ਗੁਰਮੁਖਿ ਭੈ ਵਿਚਿ ਜੰਮਣਾ ਭੈ ਵਿਚਿ ਰਹਿਣਾ ਭੈ ਵਿਚਿ ਚਲਣਾ ।
ਸਾਧ ਸੰਗਤਿ ਭੈ ਭਾਇ ਵਿਚਿ ਭਗਤਿ[7] ਵਛਲੁ ਕਰਿ ਅਛਲੁ[8] ਛਲਣਾ ।
ਜਲ ਵਿਚਿ ਕਵਲੁ ਅਲਿਪਤ ਹੋਇ ਆਸ ਨਿਰਾਸ ਵਲੇਵੈ[9] ਵਲਣਾ ।

---

1 ਮੰਨੀਐ – ਇਸ਼ਤ ਹੁੰਦੀ ਹੈ।
2 ਲਾਦਾਵੈ – ਬਿਨਾ ਦਾਵੇ ਦੇ।
3 ਪਾਲਿ – ਕੰਧ ।
4 ਨਦੀ... ਪਾਇਆ – ਨਦੀ ਦੇ ਕਿਨਾਰੇ ਦੋਹੀਂ ਲਾਂਭੀ ਹਨ, ਇਕ ਕਿਨਾਰੇ ਤੋਂ ਪਾਰਾਵਾਰ ਨਦੀ ਦਾ ਨਹੀਂ ਪਾ ਸਕਦਾ। ਜਿਸ ਗੁਰਮੁਖ ਨੇ ਹਉਮੈ ਦੀ ਕੰਧ ਢਾਹ ਕੇ ਤਾਲ ਦਾ ਪਾਣੀ (ਆਪਣੀ ਜੋਤ) ਨਦੀ (ਪੂਰਨ ਜੋਤ) ਵਿਚ ਮਿਲਾ ਦਿੱਤਾ ਹੈ, ਉਹ ਬੇਅੰਤ ਹੋ ਗਿਆ ਹੈ। ਅਸੀਂ ਇਸ ਕਿਨਾਰੇ ਤੋਂ ਨਦੀ ਨੂੰ ਦੇਖ ਰਹੇ ਹਾਂ ਪਰ ਜਦ ਤੋੜੀ ਦੂਜੀ ਲਾਭ ਨਾ ਵੇਖੀਏ, ਮਾਪ ਨਹੀਂ ਪਾ ਸਕਦੇ। ਗੁਰਮੁਖ ਦੂਜੀ ਵਲੋਂ ਬੇਅੰਤ ਪਰਮਾਤਮਾ ਵਿਚ ਮਿਲ ਗਿਆ ਹੈ।
5 ਸੁਝ – ਸੂਰਜ ।
6 ਰਾਤੀਂ ..... ਲੁਕਾਇਆ – ਅਗਿਆਨ ਦੇ ਹਨੇਰੇ ਵਿਚ ਹੀ ਵੱਖ-ਵੱਖ ਜੋਤਾਂ ਭਾਸਦੀਆਂ ਹਨ। ਗਿਆਨ ਹੋ ਜਾਣ ਪੁਰ ਆਪ ਹੀ ਇਕ ਜੋਤ ਹੋ ਜਾਂਦੀ ਹੈ, ਰਾਤੀਂ ਜਿਹੜੇ ਤਾਰੇ ਅੱਡ-ਅੱਡ ਦਿੱਸ ਰਹੇ ਹੁੰਦੇ ਹਨ, ਸੂਰਜ ਚੜ੍ਹਨ ਪੁਰ ਕੋਈ ਉਨ੍ਹਾਂ ਨੂੰ ਆਖਦਾ ਹੈ ਲੁਕ ਜਾਓ ? ਆਪਣੇ ਆਪ ਹੀ ਉਹ ਛੁਪ ਜਾਂਦੇ ਹਨ ।
7 ਭਗਤਿ ਵਛਲੁ ਕਰਿ – ਭਗਤੀ ਨੂੰ ਪਿਆਰਾ ਬਣਾ ਕੇ।
8 ਅਛਲੁ – ਮਾਇਆ (ਅਛਲ ਛਲਾਈ ਨਾ ਛਲੈ)।
9 ਵਲੇਵੈ ਵਲਣਾ – ਧੰਦਿਆਂ ਵਿਚ (ਇਸ ਤਰ੍ਹਾਂ ਨਿਰਾਸ ਹੋ ਕੇ) ਪਰਵਿਰਤ ਹੋਣਾ ।

ਅਹਿਰਣਿ ਘਣ[1] ਹੀਰੇ ਜੁਗਤਿ[2] ਗੁਰਮਤਿ ਨਿਹਚਲੁ ਅਟਲੁ ਨ ਟਲਣਾ ।
ਪਰਉਪਕਾਰ ਵੀਚਾਰਿ ਵਿਚਿ ਜੀਅ ਦੈਆ ਮੋਮ ਵਾਗੀ ਢਲਣਾ ।
ਚਾਰਿ ਵਰਨ ਤੰਬੋਲ ਰਸੁ ਆਪੁ ਗਵਾਇ ਰਲਾਇਆ ਰਲਣਾ ।
[3]ਵਟੀ ਤੇਲੁ ਦੀਵਾ ਹੋਇ ਬਲਣਾ ॥੧੭॥ [ਵਾਰ ੧੯

ਪੁਨ :-

ਪਹਿਲਾ ਗੁਰਮੁਖ ਜਨਮੁ ਲੈ ਭੈ ਵਿਚਿ ਵਰਤੈ ਹੋਇ ਇਆਣਾ ।
ਗੁਰਸਿਖ ਲੈ ਗੁਰਸਿਖੁ ਹੋਇ ਭਾਇ ਭਗਤਿ ਵਿਚਿ ਖਰਾ ਸਿਆਣਾ ।
ਗੁਰਸਿਖ ਸੁਣਿ ਮਨੈ ਸਮਝ ਮਾਣ ਮਹਤਿ ਵਿਚਿ ਰਹੈ ਨਿਮਾਣਾ ।
ਗੁਰਸਿਖ ਗੁਰਸਿਖੁ ਪੂਜਦਾ ਪੈਰੀ ਪੈ ਰਹਰਾਸਿ ਲੁਭਾਣਾ ।
ਗੁਰਸਿਖ ਮਨਹੁ ਨ ਵਿਸਰੈ ਚਲਣੁ ਜਾਣਿ ਜੁਗਤਿ ਮਿਹਮਾਣਾ ।
ਗੁਰਸਿਖ ਮਿਠਾ ਬੋਲਣਾ ਨਿਵਿ ਚਲਣਾ ਗੁਰੁਸਿਖੁ ਪਰਵਾਣਾ ।
ਘਾਲਿ ਖਾਇ ਗੁਰ ਸਿਖ ਮਿਲ ਖਾਣਾ ॥੧॥ [ਵਾਰ ੩੨

---

1 ਘਣ – ਹਥੌੜਾ ।

2 ਜੁਗਤ – ਵਾਂਗੂੰ ।

3 ਵਟੀ ਤੇਲੁ ਦੀਵਾ ਹੋਇ ਬਲਣਾ – ਵਟੀ ਵਾਂਗ ਪਹਲੇ ਸੜਨਾ । ਹਉਮੈ ਮਾਰਨੀ । ਫਿਰ ਤੇਲ ਵਤ ਪਰਉਪਕਾਰ ਵਿਚ (ਵਟੀ ਨੂੰ ਨਹੀਂ ਸੜਨ ਦਿੰਦਾ) ਬਲਣਾ ਫਿਰ ਦੀਵੈ ਵਤੁ ਚਾਨਣ (ਲੋਕਾਂ ਨੂੰ ਗਿਆਨ ਦੇਣ) ਲਈ ਬਲਣਾ।

# ਸਾਧ ਸੰਗਤ

ਗੁਰ ਸਿੱਖੀ ਦੇ ਰਾਹ ਵਿਚ ਸਤਸੰਗ ਇਕ ਅਤੀ ਹੀ ਜ਼ਰੂਰੀ ਚੀਜ਼ ਹੈ। ਇਥੋਂ ਤਕ ਕਿ ਵਾਕ ਹੈ "ਸਤ ਸੰਗਤਿ ਮਿਲੇ ਸੁ ਤਰਿਆ" ਉਸ ਸਤਸੰਗ ਬਾਬਤ ਜੋ ਕੁਝ ਭਾਈ ਜੀ ਦੀ ਸਿਖਿਆ ਹੈ ਉਹ ਅਸੀਂ ਹੁਣ ਪਾਠਕਾਂ ਦੀ ਦ੍ਰਿਸ਼ਟੀਗੋਚਰ ਕਰਦੇ ਹਾਂ।

ਪਹਿਲੀ ਸਿਫਤ ਤਾਂ ਸਤ ਸੰਗਤ ਦੀ ਇਹ ਹੈ ਕਿ ਮਨ ਬਾਣੀ ਬੁੱਧੀ ਤੋਂ ਪਰੇ ਜੋ ਪਰਮਾਤਮਾ ਹੈ ਉਸ ਦਾ ਪਤਾ ਸਤ ਸੰਗਤ ਵਿਚੋਂ ਲੱਭਦਾ ਹੈ।

ਸਾਦਹੁ ਸਬਦਹੁ ਬਾਹਰਾ ਅਕਥ ਕਥਾ ਕਿਉਂ ਜਿਹਬਾ ਜਾਣੇ ।
ਉਸਤਤਿ ਨਿੰਦਾ ਬਾਹਰਾ ਕਥਨੀ[1] ਬਦਨੀ ਵਿਚਿ ਨ ਆਵੈ ।
ਗਧ[2] ਸਪਰਸ[3] ਅਗੋਚਰਾ[4] ਨਾਸ ਸਾਸ ਹੈਰਤਿ ਹੈਰਾਣੈ ।
ਵਰਨਹੁ ਚਿਹਨਹੁ ਬਾਹਰਾ ਦਿਸਟਿ ਅਦਿਸਟ ਨ ਧਿਆਨੁ ਧਿਙਾਣੈ ।
ਨਿਰਾਲੰਬੁ ਅਵਲੰਭ[5] ਵਿਣੁ ਧਰਤਿ ਅਗਾਸਿ ਨਿਵਾਸ ਵਿਡਾਣੈ[6]।
ਸਾਧ ਸੰਗਤਿ ਸਚਖੰਡਿ ਹੈ ਨਿਰੰਕਾਰੁ ਗੁਰੁ ਸਬਦੁ ਸਿਵਾਣੈ ।
ਕੁਦਰਤਿ ਕਾਦਰ ਨੋਂ ਕੁਰਬਾਣੈ ॥੧੨॥ [ਵਾਰ ੧੯

ਸਤ ਸੰਗਤ ਰੱਬ ਦਾ ਰਾਹ ਦੱਸਦੀ ਹੈ, ਇਸ ਲਈ ਗੁਰ ਸਿੱਖਾਂ ਨੂੰ ਸੰਗਤ ਦਾ ਅਮਲ ਜਿਹਾ ਪੈ ਜਾਂਦਾ ਹੈ। ਉਹ ਟੋਲ ਭਾਲ ਕੇ ਆਪਣੇ ਸਾਥੀ ਲੱਭ ਲੈਂਦੇ ਹਨ।

ਅਮਲੀ ਰਚਨਿ ਅਮਲੀਆ ਸੋਫੀ ਸੋਫੀ ਮੇਲੁ ਕਰੰਦੇ ।
ਜੂਆਰੀ ਜੂਆਰੀਆ ਵੇਕਰਮੀ ਵੇਕਰਮ ਰਚੰਦੇ ।
ਚੋਰਾ ਚੋਰਾ ਪਿਰਹੜੀ ਠਗ ਠਗ ਮਿਲਿ ਦੇਸ ਠਗੰਦੇ ।
ਮਸਕਰਿਆ ਮਿਲਿ ਮਸਕਰੇ ਚੁਗਲਾ ਚੁਗਲ ਉਮਾਹਿ[7] ਮਿਲੰਦੇ ।
ਮਨਤਾਰੂ ਮਨਤਾਰੂਆ ਤਾਰੂ ਤਾਰੂ ਤਾਰ ਤਰੰਦੇ ।
ਦੁਖਿਆਰੇ ਦੁਖਿਆਰਿਆਂ ਮਿਲਿ ਮਿਲਿ ਆਪਣੇ ਦੁਖ ਰੁਵੰਦੇ।
ਸਾਧ ਸੰਗਤਿ ਗੁਰ ਸਿਖੁ ਵਸੰਦੇ ॥੪॥ [ਵਾਰ ੫

---

1 ਕਥਨੀ ਬਦਨੀ – ਕਹਣ ਕਹਾਉਣ।
2 ਗਧ – ਬੋ।
3 ਸਪਰਸ – ਤੋਹਣ।
4 ਅਗੋਚਰਾ – ਨਹੀਂ ਜਾਣਿਆ ਜਾਂਦਾ ਮਾਸ ਵਿਚ ਛੋਹਣ ਦੀ ਸ਼ਕਤੀ ਤੋਂ।
5 ਅਵਲੰਬ – ਆਸਰਾ।
6 ਵਿਡਾਣੈ – ਅਸਚਰਜ।
7 ਉਮਾਹਿ – ਚਾਹ ਕੇ।

ਪੁਨ :-

ਅਪਣੇ ਅਪਣੇ ਵਰਨ ਵਿਚਿ ਚਾਰਿ ਵਰਨ ਕੁਲ ਧਰਮ ਧਰੰਦੇ ।
ਛਿਅ ਦਰਸਨ ਛਿਅ ਸ਼ਾਸਤ੍ਰਾ ਗੁਰ[1] ਗੁਰਮਤਿ ਖਟੁ[2] ਕਰਮ ਕਰੰਦੇ ।
ਅਪਣੇ ਅਪਣੇ ਸਾਹਿਬੈ ਚਾਕਰ ਜਾਇ ਜੁਹਾਰ[3] ਜੁੜੰਦੇ ।
ਅਪਣੇ ਅਪਣੇ ਵਣਜ ਵਿਚਿ ਵਾਪਾਰੀ ਵਾਪਾਰ ਮਚੰਦੈ ।
ਅਪਣੇ ਅਪਣੇ ਖੇਤ ਵਿਚਿ ਬੀਉ ਸਭੈ ਕਿਰਸਾਣ ਬੀਜੰਦੇ ।
ਕਾਰੀਗਰਿ ਕਾਰੀਗਰਾ ਕਾਰਿਖਾਨੈ ਵਿਚਿ ਜਾਇ ਮਿਲੰਦੇ ।
ਸਾਧ ਸੰਗਤਿ ਗੁਰ ਸਿਖ ਪੂਜੰਦੇ ॥੩ ॥ [ਵਾਰ ੫

ਪਰ ਸਤ ਸੰਗਤ ਹਰ ਇਕ ਨੂੰ ਫਾਇਦਾ ਨਹੀਂ ਕਰਦੀ । ਜਿਹੜਾ ਪੁਰਸ਼ ਕੱਚੇ ਵੈਦ ਪਾਸ ਜਾਵੇ ਉਹ ਭੀ ਦੁੱਖੀ ਹੀ ਰਹੇਗਾ। ਪਰ ਜਿਹੜਾ ਚੰਗੇ ਵੈਦ ਪਾਸ ਤਾਂ ਜਾਵੇ, ਪਰ ਜਿਸ ਤਰ੍ਹਾਂ ਉਹ ਦਵਾਈ ਦੀ ਵਰਤੋਂ ਤੇ ਪੱਥ ਦੱਸੇ, ਉਸ ਤਰ੍ਹਾਂ ਨਾ ਕਰੇ, ਉਹ ਭੀ ਰੋਗੀ ਹੀ ਰਹੇਗਾ। ਸਤਿਸੰਗ ਵਿਚ ਜੋ ਸ਼ੁਭ ਵਿਚਾਰ ਹੁੰਦੀ ਹੈ ਉਹਦੇ ਤੇ ਜੋ ਤੁਰਦੇ ਹਨ ਉਨ੍ਹਾਂ ਨੂੰ ਹੀ ਲਾਭ ਹੁੰਦਾ ਹੈ।

ਰੋਗੀ ਮਾਣਸ ਹੋਇ ਕੈ ਫਿਰਦਾ ਬਾਹਲੇ ਵੈਦ ਪੁਛੰਦਾ ।
ਕਚੈ ਵੈਦ ਨ ਜਾਣਨੀ ਵਦਨ[4] ਦਾਰ ਰੋਗੀ ਸੰਦਾ ।
ਹੋਰੋ ਦਾਰੂ ਰੋਗੁ ਹੋਰਿ ਹੋਇ ਪਚਾਇੜ[5] ਦੁਖ ਸਹੰਦਾ ।
ਆਵੈ ਵੈਦੁ ਸੁਵੈਦੁ ਘਰ ਦਾਰੂ ਦੱਸੈ ਰੋਗੁ ਲਹੰਦਾ ।
ਸੰਜਮਿ ਰਹੈ ਨ ਖਾਇ ਪਥੁ[6] ਖਟਾ ਮਿਠਾ ਸਾਉ ਚਖੰਦਾ ।
ਦੋਸੁ ਨ ਦਾਰੂ ਵੇਦ ਨੋ ਵਿਣੁ ਸੰਜਮਿ ਨਿਤ ਰੋਗੁ ਵਧੰਦਾ ।
ਕਪਟ ਸਨੇਹੀ ਹੋਇਕੈ ਸਾਧ ਸੰਗਤਿ ਵਿਚਿ ਆਇ ਬਹੰਦਾ ।
ਦੁਰਮਤਿ ਦੂਜੈ ਭਾਇ ਪਚੰਦਾ[7] ॥ ੧੩ ॥ [ਵਾਰ ੧੭

ਕਈ ਪੁਰਸ਼ ਸਤਿਸੰਗ ਵਿਚੋਂ ਕਿਉਂ ਵਾਂਝੇ ਰਹਿ ਜਾਂਦੇ ਹਨ, ਭਾਈ ਜੀ ਦ੍ਰਿਸ਼ਟਾਂਤ ਦਿੰਦੇ ਹਨ ਕਿ ਜਦੋਂ ਦੇਵਤਿਆਂ ਤੇ ਰਾਕਸ਼ਾਂ ਸਮੁੰਦਰ ਰਿੜਕਿਆਂ ਤਾਂ ਉਹਦੇ ਵਿਚੋਂ ਹੀ ਵੱਡੇ-ਵੱਡੇ ਅਸਚਰਜ ਚੌਦਾਂ ਰਤਨ ਨਿਕਲੇ। ਹੁਣ ਤਕ ਭੀ ਮਨੁੱਖ ਉਸੇ ਸਮੁੰਦਰ ਵਿਚੋਂ ਕਈ ਮਾਣਕ ਮੋਤੀ ਲੱਭ ਲੈਂਦੇ ਹਨ। ਪਰ ਸੰਖ ਦੇ ਭਾਗ ਕਿ ਉਸੇ ਸਮੁੰਦਰ ਵਿਚੋਂ ਸੱਖਣਾ ਹੀ ਬਾਹਰ ਆਉਂਦਾ ਹੈ। ਇਸੇ ਤਰ੍ਹਾਂ ਹੀ ਸਤਿਸੰਗ ਰੂਪੀ ਸਮੁੰਦਰ ਤੋਂ ਜੋ ਰਤਨਾਂ ਨਾਲ ਭਰਪੂਰ ਹੈ ਕਈ ਅਭਾਗੇ ਪੁਰਸ਼

---

1 ਗੁਰ ਗੁਰਮਤਿ – ਆਪਣੇ-ਆਪਣੇ ਗੁਰੂ (ਦੀਖਕ) ਦੇ ਮਤ ਅਨੁਸਾਰ।
2 ਖਟ ਕਰਮ – (1) ਯੱਗ ਕਰਨਾ ।(2) ਕਰਾਉਣਾ ।(3) ਵਿਦਯਾ ਪੜ੍ਹਨਾ ।(4) ਪੜ੍ਹਾਉਣਾ ।(5) ਦਾਨ ਲੈਣਾ।(6) ਦਾਨ ਦੇਣਾ।
3 ਜੁਹਾਰ ਜੁੜੰਦੇ – ਹੱਥ ਜੋੜ ਕੇ ਸੇਵਾ ਵਿਚ ਜੁੜਦੇ ਹਨ।
4 ਵਦਨ – ਪੀੜ ।
5 ਪਚਾਇੜ – ਰੋਗ ਵਧ ਜਾਂਦਾ ਹੈ।
6 ਪਥੁ – ਜੋ ਖਾਣ ਨੂੰ ਚੀਜ਼ ਦੱਸੀ ਜਾਵੇ। ਪਰਹੇਜ਼ ।
7 ਪਚੰਦਾ – ਖਰਾਬ ਹੁੰਦਾ ਹੈ।

ਖਾਲੀ ਰਹਿ ਜਾਂਦੇ ਹਨ ਤੇ ਆਪਣਾ ਜਨਮ ਬਿਰਥਾ ਗਵਾ ਦਿੰਦੇ ਹਨ।

ਸਾਗਰੁ ਅਗਮ ਅਥਾਹੁ ਮਥਿ ਚਉਦਹ ਰਤਨ ਅਮੋਲ ਕਢਾਏ।
ਸਸੀਅਰੁ[1] ਸਾਰੰਗ[2] ਧਨੁਖ ਮਦੁ[3] ਕਉਸਤਕ[4] ਲਛ[5] ਧਨੰਤਰ[6] ਪਾਏ।
ਆਰੰਭਾ[7] ਕਾਮਧੇਨੁ[8] ਲੈ ਪਾਰਿਜਾਤੁ[9] ਅਸੁ[10] ਅਮਿਉ[11] ਪੀਆਏ।
ਐਰਾਪਤਿ[12] ਗਜ ਸੰਖੁ[13] ਬਿਖੁ[14] ਦੇਵ ਦਾਨਵ ਮਿਲਿ ਵੰਡਿ ਦਿਵਾਏ।
ਮਾਣਕ ਮੋਤੀ ਹੀਰਿਆਂ ਬਹੁ ਮੁਲੇ ਸਭੁ ਕੋ ਵਰੁਸਾਏ।
ਸੰਖ ਸਮੁੰਦ੍ਹੁੰ ਸਖਣਾ ਧਾਹਾ ਦੇ ਦੇ ਰੋਇ ਸੁਣਾਏ।
ਸਾਧ ਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸੁ ਨ ਰਿਦੈ ਵਸਾਏ ।
ਨਿਹਫਲ ਅਹਿਲਾ ਜਨਮੁ ਗਵਾਏ ॥੧॥ [ਵਾਰ ੧੭

ਸ੍ਵਾਂਤੀ ਨਛੱਤਰ ਦੀ ਬੂੰਦ ਸਾਰੇ ਬਣਾਂ ਨੂੰ ਹਰਾ ਕਰਦੀ ਹੈ, ਪਰ ਅੱਕ ਤੇ ਜਵਾਹ ਸੁੱਕੇ ਹੀ ਰਹਿੰਦੇ ਹਨ। ਬਬੀਹਾ ਤ੍ਰਿਪਤ ਹੁੰਦਾ ਹੈ। ਸਿੱਪ ਵਿਚ ਮੋਤੀ ਬਣ ਜਾਂਦੀ ਹੈ। ਕੇਲੇ ਵਿਚ ਪੈ ਕੇ ਮੁਸ਼ਕ ਕਪੂਰ ਬਣ ਜਾਂਦੀ ਹੈ। ਪਰ ਕੱਲਰ ਵਿਚ ਕੰਵਲ ਨਹੀਂ ਉਪਜਦਾ, ਉਹੀ ਬੂੰਦ ਸੱਪ ਦੇ ਮੂੰਹ ਵਿਚ ਪੈ ਕੇ ਬਿਖ ਬਣ ਜਾਂਦੀ ਹੈ। ਬੂੰਦ ਤਾਂ ਇਕੋ ਹੀ ਹੈ ਪਰ ਵੱਖ-ਵੱਖ ਥਾਂ ਅੱਡ-ਅੱਡ ਰੰਗ ਕੱਢਦੀ ਹੈ। ਸਤ ਸੰਗਤ ਵਿਚੋਂ ਹੀ ਗੁਰਮੁਖ ਸ਼ਾਂਤ ਤੇ ਲਾਹਾ ਲੈਂਦੇ ਹਨ। ਮਨਮੁਖਾਂ ਨੂੰ ਟੋਟਾ ਤੇ ਅਸ਼ਾਂਤੀ ਹੁੰਦੀ ਹੈ।

ਸਾਵਣਿ ਵਣ ਹਰੀਆਵਲੇ ਵੁਠੈ ਸੁਕੈ ਅਕੁ ਜਵਾਹਾ ।
ਤ੍ਰਿਪਤਿ ਬਬੀਹੇ ਸ੍ਵਾਂਤਿ ਬੂੰਦ ਸਿਪ ਅੰਦਰਿ ਮੋਤੀ ਓਮਾਹਾ ।
ਕਦਲੀ[15] ਵਣਹੁ ਕਪੂਰ ਹੋਇ ਕਲਰਿ ਕਵਲ ਨ ਹੋਇ ਸਮਾਹਾ[16]।

---

1 ਸਸੀਅਰੁ – ਚੰਦਰਮਾ ।
2 ਸਾਰੰਗ – ਧਨੁਖ ਦਾ ਨਾਮ ਹੈ।
3 ਮਦੁ – ਸ਼ਰਾਬ ।
4 ਕਉਸਤਕ – ਕੌਸਤਭ ਮਣੀ ।
5 ਲਛ – ਲਛਮੀ ।
6 ਧਨੰਤਰ – ਵੈਦ ਦਾ ਨਾਮ ਹੈ।
7 ਆਰੰਭਾ – ਅਪਛਰਾ ਦਾ ਨਾਮ ਹੈ।
8 ਕਾਮਧੇਨੁ – ਗਊ, ਜੋ ਸਵਰਗ ਵਿਚ ਹੈ ਤੇ ਸਾਰੀਆਂ ਕਾਮਨਾ ਪੂਰਨ ਕਰਦੀ ਹੈ।
9 ਪਾਰਿਜਾਤੁ – ਸਵਰਗ ਵਿਚ ਇਕ ਬ੍ਰਿਖ ਹੈ, ਜੋ ਸਾਰੀਆਂ ਕਾਮਨਾ ਪੂਰੀਆਂ ਕਰਦਾ ਹੈ।
10 ਅਸੁ – ਘੋੜਾ, ਅੱਠਾਂ ਮੂੰਹਾਂ ਵਾਲਾ ।
11 ਅਮਿਉ – ਅੰਮ੍ਰਿਤ ।
12 ਐਰਾਪਤਿ – ਹਾਥੀ ਇੰਦਰ ਦਾ ।
13 ਸੰਖੁ – ਪੰਚ ਜਨਯ, ਇਹ ਵਿਸ਼ਨੂੰ ਦਾ ਸੰਖ ਹੈ।
14 ਬਿਖੁ – ਜ਼ਹਿਰ। ਇਹ ਚੌਦਾਂ ਰਤਨ ਜਦੋਂ ਦੇਵਤਿਆਂ ਤੇ ਰਾਕਸ਼ਾਂ ਸਮੁੰਦਰ ਰਿੜਕਿਆ ਸੀ ਉਦੋਂ ਨਿਕਲੇ ਸਨ।
15 ਕਦਲੀ ਵਣਹੁ – ਕੇਲੇ ਦੇ ਬਨ ਅਰਥਾਤ ਕੇਲੇ ਦੇ ਬਾਹਲੇ ਰੁੱਖਾਂ ਵਿਚ।
16 ਸਮਾਹਾ – ਪਰ ਕਲਰ ਵਿਚ ਕੰਵਲ ਨਹੀਂ (ਸਮਾਉਂਦੇ) ਉਗਦੇ।

ਬਿਸੀਅਰ ਮੁਹਿ ਕਾਲਕੂਟ ਹੋਇ ਧਾਤ[1] ਸੁਪਾਤ੍ਰ ਕੁਪਾਤ੍ਰ ਦੁਰਾਹਾ।
ਸਾਧ ਸੰਗਤਿ ਗੁਰ ਸਬਦੁ ਸੁਣਿ ਸਾਂਤਿ ਨ ਆਵੈ ਉਭੈ ਸਾਹਾ ।
ਗੁਰਮੁਖਿ ਸੁਖਫਲੁ ਪਿਰਮ ਰਸੁ ਮਨਮੁਖ ਬਦਰਾਹੀ ਬਦਰਾਹਾ ।
ਮਨਮੁਖ ਟੋਟਾ ਗੁਰਮੁਖ ਲਾਹਾ ॥ ੪ ॥ [ਵਾਰ ੧੭

ਉਤਨੀ ਗੱਲ ਨੂੰ ਹੋਰ ਸਪਸ਼ਟ ਕਰਦੇ ਹਨ। ਪਾਣੀ ਤੇ ਧਰਤੀ ਤਾਂ ਇਕੋ ਹੈ, ਬਨਾਸਪਤੀ ਅੱਡ-ਅੱਡ ਰੰਗਾਂ ਦੀ ਉੱਗਦੀ ਹੈ। ਫਲ ਅੱਡ, ਫਲ ਵੱਖ, ਫਲਾਂ ਦੇ ਸਵਾਦ ਇਕੋ ਵਰਗੇ ਨਹੀਂ। ਕੈਸਾ ਅਸਚਰਜ ਹੈ ਕਈ ਬੂਟੇ ਸਿੰਬਲ ਵਾਂਗ ਉਚੇ ਖਿਲਾਰ ਵਾਲੇ ਤੇ ਚੀਲ ਵਤ ਨਿਹਫਲ ਹਨ। ਕਈ ਬਾਂਸ ਵਾਂਗ ਖਹ-ਖਹ ਮਰਦੇ ਤੇ ਸੜਦੇ ਹਨ ਤੇ ਚੰਦਨ ਦੇ ਪਾਸ ਰਹਿੰਦੇ ਹੋਏ ਵੀ ਸੁਗੰਧ ਨਹੀਂ ਲੈਂਦੇ, ਇਸੇ ਤਰ੍ਹਾਂ ਹਉਮੈ ਅੰਦਰ ਭੁਲੇ ਹੋਏ ਪ੍ਰਾਣੀ ਸਤਸੰਗ ਵਿਚ ਆ ਕੇ ਵੀ ਗੁਰੂ ਦਾ ਸ਼ਬਦ ਦਿਲ ਵਿਚ ਨਹੀਂ ਵਸਾਂਦੇ।

ਵਣ ਵਣ ਵਿਚਿ ਵਣਾਸਪਤਿ ਇਕੋ ਧਰਤੀ ਇਕੋ ਪਾਣੀ ।
ਰੰਗ ਬਿਰੰਗੀ ਫੁਲ ਫਲ ਸਾਦ ਸੁਗੰਧ ਸਨਬੰਧ ਵਿਡਾਣੀ ।
ਉਚਾ ਸਿੰਮਲੁ ਝਾਟੁਲਾ[2] ਨਿਹਫਲ ਚੀਲੁ ਚੜ੍ਹੇ ਅਸਮਾਣੀ ।
ਜਲਦਾ ਵਾਸੁ ਵਡਾਈਐ ਵੰਝੁਲੀਆਂ[3] ਵਜਨਿ ਬੇਬਾਣੀ ।
ਚੰਦਨੁ ਵਾਸੁ ਵਣਾਸਪਤਿ ਵਾਸ ਰਹੈ ਨਿਰਗੰਧ ਰਵਾਣੀ[4] ।
ਸਾਧ ਸੰਗਤਿ ਗੁਰ ਸਬਦੁ ਸੁਣਿ ਰਿਦੈ ਨ ਵਸੈ ਅਭਾਗ ਪਰਾਣੀ ।
ਹਉਮੈ ਅੰਦਰਿ ਭਰਮਿ ਭੁਲਾਣੀ ॥ ੫ ॥ [ਵਾਰ ੧੭

ਬੂਆੜ ਤਿਲਾਂ ਦੇ ਬੂਟੇ ਵੀ ਦੂਜਿਆਂ ਵਾਂਗ ਹੀ ਵਧਦੇ ਫੁਲਦੇ ਹਨ । ਪਰ ਫਲ ਹੀਣ ਹੋਣ ਕਰਕੇ ਖੇਤ ਕੱਟਣ ਵੇਲੇ ਉਹ ਛੱਡ ਜਾਂਦੇ ਹਨ ਤੇ ਡੰਗਰ ਮੂੰਹ ਮਾਰ ਕੇ ਉਨ੍ਹਾਂ ਨੂੰ ਦੁੱਖ ਦਿੰਦੇ ਹਨ। ਇਸੀ ਤਰ੍ਹਾਂ ਕਪਟੀ ਪੁਰਸ਼ ਜਿਹੜੇ ਸਤਿਸੰਗ ਵਿਚ ਵੀ ਆ ਜਾਣ ਉਹ ਅੰਤ ਨੂੰ ਫਲ ਹੀਨ ਹੋਣ ਕਰਕੇ ਜਮਰਾਜ ਦੇ ਹਵਾਲੇ ਹੋਣਗੇ ।

ਖੇਤੈ ਅੰਦਰਿ ਜੰਮਿ ਕੈ ਸਭਦੂੰ ਉਚਾ ਹੋਇ ਵਿਖਾਲੇ।
ਬੂਟੁ[5] ਵਡਾ ਕਰਿ ਫੈਲਦਾ ਹੋਇ ਚੁਹਚੁਹਾ[6] ਆਪੁ ਸਮਾਲੇ।

---

1 ਧਾਤ ਸੁਪਾਤ੍ਰ ਕੁਪਾਤ੍ਰ ਦੁਰਾਹਾ - ਸੁਪਾਤਰ ਵਿਚ ਪੈ ਕੇ ਸ੍ਵਾਂਤੀ ਨਛੱਤਰ ਦੀ ਬੂੰਦ ਚੰਗੀ (ਧਾਤ) ਵਸਤੂ ਹੋ ਜਾਂਦੀ ਹੈ, ਕੁਪਾਤਰ ਵਿਚ (ਦੁਰਾਹਾ) ਖੋਟੀ ਕਹੀ ਜਾਣ ਵਾਲੀ ਵਸਤੂ ਹੋ ਜਾਂਦੀ ਹੈ।

2 ਝਾਟੁਲਾ - ਖਿਲਾਰ ।

3 ਵੰਝੁਲੀਆਂ - ਬਾਂਸ ਦੀਆਂ ਬਣੀਆਂ ਬਾਂਸਰੀਆਂ ਜਿਹੀਆਂ, ਇਨ੍ਹਾਂ ਦੀ ਸੁਰ ਭਾਵਲੀ ਤਾਂ ਹੁੰਦੀ ਹੈ ਪਰ ਡਾਢੀ ਦੁਖੇ ਪੁਰਸ਼ ਵਾਂਗ। ਭਾਈ ਜੀ ਦਾ ਭਾਵ ਹੈ ਕਿ ਬਾਂਸ ਹੰਕਾਰ ਦਵਾਰਾ ਜੰਗਲ ਵਿਚ ਖਹ-ਖਹ ਕੇ ਸੜਕਦਾ ਹੈ ਤੇ ਵੰਝਲੀਆਂ ਥਾਣੀ ਰੋਂਦਾ ਹੈ, ਇਹ ਵਡਾਈ ਦਾ ਫਲ ਮਿਲਦਾ ਹੈ।

4 ਰਵਾਣੀ - ਬੇਅਰਥ।

5 ਬੂਟੁ - ਬੂਟਾ ।

6 ਚੁਹਚੁਹਾ - ਗੂੜ੍ਹਾ ਸਾਵਾ ।

ਖੇਤਿ ਸਫਲ ਹੋਇ ਲਾਵਣੀ[1] ਛੁਟਨਿ ਤਿਲੁ[2] ਬੂਆੜ ਨਿਰਾਲੇ।
ਨਿਹਫਲ ਸਾਰੇ ਖੇਤ ਵਿਚਿ ਜਿਉ ਸਰਵਾੜ[3] ਕਮਾਦ ਵਿਚਾਲੇ।
ਸਾਧ ਸੰਗਤਿ ਗੁਰ ਸਬਦੁ ਸੁਣਿ ਕਪਟ ਸਨੇਹੁ ਕਰਨਿ ਬੇਤਾਲੇ।
ਨਿਹਫਲ ਜਨਮੁ ਅਕਾਰਥਾ ਹਲਤਿ[4] ਪਲਤਿ ਹੋਵਨਿ ਮੁਹਕਾਲੇ ।
ਜਮ ਪੁਰਿ ਜਮ[5] ਜੰਦਾਰਿ ਹਵਾਲੇ ॥੧੬॥ [ਵਾਰ ੧੭

ਸਤਿਸੰਗ ਨਿਸਚੇ ਕਰਕੇ ਲਾਭਦਾਇਕ ਹੈ। ਪਰੰਤੂ ਕਪਟੀਆਂ ਲਈ ਨਹੀਂ। ਕਾਂਸੀ ਦਾ ਭਾਂਡਾ ਸਵਾਹ ਨਾਲ ਮਾਂਜ ਕੇ ਗੰਗਾ ਜਲ ਨਾਲ ਧੋਵੋ। ਬਾਹਰੋਂ ਚਿਲਕ ਪਵੇਗਾ ਪਰ ਜਰਾ ਰਗੜੋ ਤਾਂ ਅੰਦਰ ਦੀ ਕਾਲਖ ਪਰਗਟ ਹੋ ਜਾਏਗੀ। ਮਨ ਵਿਚ ਜਿਸਦੇ ਪ੍ਰੇਮ ਨਹੀਂ, ਅਜਿਹੇ ਸੰਖ ਦੇ ਤਨ ਪੁਰ ਵੀ ਥੁਕਾਂ ਪੈਂਦੀਆਂ ਹਨ ਤੇ ਉਸਦੀ ਬੋਲੀ ਵੀ ਭੈੜੀ ਹੈ। ਸਤਿਸੰਗ ਵਿਚ ਜਾ ਕੇ ਜਿਹੜਾ ਆਚਰਨ ਨਹੀਂ ਸੁਧਾਰਦਾ ਤੇ ਨਿਰਾ ਗੱਲਾਂ ਕਰਨ ਤੇ ਬਹ ਜਾਂਦਾ ਹੈ ਉਹ ਖਰਾਬ ਹੋਵੇਗਾ, ਪਾਣੀ ਰਿੜਕਿਆਂ ਮੱਖਣ ਨਹੀਂ ਲੱਭਦਾ ਤੇ ਨਾ ਖੰਡ-ਖੰਡ ਆਖਿਆਂ ਮੂੰਹ ਵਿਚ ਮਿੱਠਾ ਆ ਪੈਂਦਾ ਹੈ।

ਉਜਲ ਕੈਹਾਂ ਚਿਲਕਣਾ ਥਾਲੀ ਜੇਵਣਿ[6] ਜੂਠੀ ਹੋਵੈ।
ਜੂਠਿ ਸੁਆਹੂ ਮਾਜੀਐ ਗੰਗਾ ਜਲ ਅੰਦਰਿ ਲੈ ਧੋਵੈ।
ਬਾਹਰੁ ਸੁਚਾ ਧੋਤਿਆਂ ਅੰਦਰਿ ਕਾਲਖ ਅੰਤਿ ਵਿਗੋਵੈ[7] ।
ਮਨਿ[8] ਜੂਠੋ ਤਨਿ ਜੂਠਿ ਹੈ ਥੁਕਿ ਪਵੈ ਮੂਹਿ ਵਜੈ ਰੋਵੈ।
ਸਾਧ ਸੰਗਤਿ ਗੁਰ ਸਬਦੁ ਸੁਣਿ ਕਪਟ ਸਨੇਹੀ ਗਲਾਂ ਗੋਵੈ।
ਗਲੀ ਤ੍ਰਿਪਤਿ ਨ ਹੋਵਈ ਖੰਡੁ[9] ਖੰਡੁ ਕਰ ਸਾਉ ਨ ਭੋਵੈ ।
ਮਖਨੁ ਖਾਇ ਨ ਨੀਰੁ ਨਿਲੋਵੈ ॥੧੭॥ [ਵਾਰ ੧੭

ਪਾਰਸ ਨੂੰ ਛੋਹ ਕੇ ਅੱਠਾਂ ਹੀ ਧਾਤਾਂ ਦਾ ਸੋਨਾ ਹੋ ਜਾਂਦਾ ਹੈ। ਉਹਨਾਂ ਦਾ ਰੂਪ ਵੀ ਵੱਟ ਕੇ ਸੁੰਦਰ ਹੋ ਜਾਂਦਾ ਹੈ। ਮੁੱਲ ਵੱਧ ਜਾਂਦਾ ਹੈ ਤੇ ਉਹ ਵੱਡੇ-ਵੱਡੇ ਲੋਕਾਂ ਦੀਆਂ ਪਿਆਰੀਆਂ ਹੋ ਜਾਂਦੀਆਂ ਹਨ। ਪਰ ਪੱਥਰ ਪਾਰਸ ਨਾਲ ਛੋਹ ਕੇ ਸੋਨਾ ਨਹੀਂ ਬਣਦਾ। ਕਿਉਂਕਿ ਉਸਦੇ ਵਿਚ ਕੁਲ ਦਾ ਅਭਿਮਾਨ ਹੈ, ਉਹ ਜਾਣਦਾ ਹੈ ਕਿ ਇਹ ਪਾਰਸ ਵੀ ਤਾਂ ਇਕ ਪੱਥਰ ਹੀ ਹੈ। ਸਿੱਟਾ ਕੀ ਨਿਕਲਦਾ ਹੈ? ਜੇ ਪਾਣੀ ਅੰਦਰ ਸੁੱਟੋ ਤਾਂ ਤਰਦਾ ਨਹੀਂ। ਜੇ ਡੁਬਿਆ ਰਹੇ ਤਾਂ ਅੰਦਰ ਸੇਜਲ

---

1 ਲਾਵਣੀ - ਕਟਾਈ ।
2 ਤਿਲ ਬੂਆੜ - ਤਿਲਾਂ ਦੇ ਉਹ ਬੂਟੇ ਜਿਨ੍ਹਾਂ ਵਿਚ ਤਿਲਾਂ ਦੀ ਥਾਂ ਸਵਾਹ ਜਿਹੀ ਹੁੰਦੀ ਹੈ।
3 ਸਰਵਾੜ - ਸਰਕੜਾ ।
4 ਹਲਤਿ ਪਲਤਿ - ਇਹ ਦੁਨੀਆਂ ਤੇ ਅਗਲੀ ਦੁਨੀਆਂ।
5 ਜਮ ਜੰਦਾਰਿ - ਫ਼ਾਰਸੀ ਜੰਦ - ਫ਼ੌਜ+ਆਰ - ਆਰਾਸਤਾ ਕਰਨੇ ਵਾਲਾ ਅਰਥਾਤ ਜਮਰਾਜ ।
6 ਜੇਵਣਿ - ਖਾਣ ਨਾਲ ।
7 ਵਿਗੋਵੈ - ਖਰਾਬ ਹੁੰਦਾ ਹੈ।
8 ਮਨਿ ਜੂਠੇ....ਰੋਵੈ - ਸੰਖ ਮਨਿ ਦਾ ਜੂਠਾ (ਅੰਦਰੋਂ ਖਾਲੀ) ਤੇ ਤਨ ਦਾ ਵੀ ਜੂਠਾ, ਕਿਉਂ ਜੋ ਥੁਕਾਂ ਨਾਲ ਭਰਿਆ ਜਾਂਦਾ ਹੈ, ਜਦੋਂ ਮੂੰਹ ਨਾਲ ਵਜਾਓ ਤਾਂ ਕੋਈ ਸੁੰਦਰ ਰਾਗ ਨਹੀਂ ਨਿਕਲਦਾ ਰੋਣ ਵਾਂਗ ਆਵਾਜ਼ ਨਿਕਲਦੀ ਹੈ।
9 ਖੰਡ... ਭੋਵੈ - ਖੰਡ-ਖੰਡ ਆਖਿਆਂ ਮਿਠੇ ਦਾ ਸਵਾਦ ਨਹੀਂ ਆ ਜਾਂਦਾ।

ਨਹੀਂ ਜਾਂਦੀ, ਮਨ ਐਸਾ ਕਠੋਰ ਹੈ। ਇਕੋ ਹੀ ਕੰਮ ਜਾਣਦਾ ਹੈ। ਖੂਹ ਵਿਚ ਪਿਆ-ਪਿਆ ਲੋਕਾਂ ਦੇ ਘੜੇ ਪਿਆ ਭੰਨੇਗਾ। ਆਪ ਪਾਣੀ ਤੋਂ ਕੁਝ ਲਾਭ ਨਹੀਂ ਲੈਂਦਾ, ਪਰ ਜਿਹੜੇ ਲਾਭ ਲੈਣ ਆਉਣ ਉਨ੍ਹਾਂ ਨੂੰ ਵੀ ਦੁੱਖੀ ਕਰਦਾ ਹੈ। ਜੇ ਅੱਗ ਵਿਚ ਪਾਓ ਤਾਂ ਪੰਘਰਦਾ ਨਹੀਂ, ਝੱਟ ਫੁੱਟ ਜਾਂਦਾ ਹੈ। ਜੇ ਅਹਰਣ ਪੁਰ ਹਥੌੜੇ ਹੇਠ ਰੱਖੋ ਤਾਂ ਘੜੀਦਾ ਨਹੀਂ, ਟੁੱਟ ਜਾਂਦਾ ਹੈ। ਪੱਥਰ ਦਾ ਕੀ ਬਣਿਆ ? ਇਸੇ ਤਰ੍ਹਾਂ ਹੀ ਮਨਮੁਖਾਂ ਦਾ ਜੋ ਸਤਿਸੰਗ ਵਿਚ ਆ ਕੇ, ਉਪਦੇਸ਼ ਆਪਣੇ ਅੰਦਰ ਨਹੀ. ਵਸਾਂਦੇ, ਜਨਮ ਬਿਰਥਾ ਹੈ।

**ਅਸਟ ਧਾਤੁ ਇਕ ਧਾਤੁ ਹੋਇ ਸਭ ਕੋ ਕੰਚਨੁ ਆਖਿ ਵਖਾਣੈ।**
**ਰੂਪ ਅਨੂਪ ਸਰੂਪ ਹੋਇ ਮੁਲਿ ਅਮੁਲੁ ਪੰਚ[1] ਪਰਵਾਣੈ।**
**ਪਥਰੁ ਪਾਰਸਿ ਪਰਸੀਐ ਪਾਰਸੁ ਹੋਇ ਨ ਕੁਲ ਅਭਿਮਾਣੈ।**
**ਪਾਣੀ ਅੰਦਰਿ ਸਟੀਐ ਤੜ[2] ਭੜ ਡੁਬੈ ਭਾਰ ਭੁਲਾਣੈ।**
**ਚਿਤ ਕਠੋਰ ਨ ਭਿਜਈ ਰਹੈ ਨਿਕੋਰੁ ਘੜੇ ਭੰਨਿ ਜਾਣੈ ।**
**ਅਗੀ ਅੰਦਰਿ ਫੁਟਿ ਜਾਇ ਅਹਰਣਿ ਘਣ ਅੰਦਰਿ ਹੈਰਾਣੈ ।**
**ਸਾਧ ਸੰਗਤਿ ਗੁਰ ਸਬਦੁ ਸੁਣਿ ਗੁਰਉਪਦੇਸ ਨ ਅੰਦਰਿ ਆਣੈ ।**
**ਕਪਟ ਸਨੇਹੁ ਨ ਹੋਇ ਧਿਙਾਣੈ ॥੧੧॥** [ਵਾਰ ੧੭

ਬਨ ਵਿਚ ਭਾਂਤ-ਭਾਂਤ ਦੇ ਮੇਵੇ ਦਾਣੇ ਹਨ ਪਰ ਟਿੱਡੇ ਨੂੰ ਅੱਕ ਹੀ ਚੰਗਾ ਲਗਦਾ ਹੈ। ਥਣਾਂ ਨੂੰ ਜੋਕ ਲਾ ਦਿਓ ਦੁੱਧ ਦੀ ਥਾਂ ਲਹੂ ਹੀ ਪੀਏਗੀ। ਮਨਮੁਖ ਗੁਣ ਧਾਰਨ ਕਰਨ ਦੀ ਥਾਂ ਉਲਟਾ ਨਿੰਦਾ ਵਿਚ ਲਗ ਕੇ ਔਗੁਣ ਧਾਰਨ ਕਰਦਾ ਹੈ। ਕਪਟੀਆਂ ਦੇ ਥੇਹ ਕਦੀ ਨਹੀਂ ਵਸੇ। ਇਸੀ ਤਰ੍ਹਾਂ ਮਨਮੁਖ ਦਾ ਜਨਮ ਬਿਰਥਾ ਹੀ ਜਾਏਗਾ।

**ਵਣ ਵਿਚਿ ਫਲੈ ਵਣਾਸਪਤਿ ਬਹੁ ਰਸਗੰਧ ਸੁਗੰਧ ਸੁਹੰਦੇ ।**
**ਅੰਬ ਸਦਾ ਫਲ ਸੋਹਣੈ ਆੜੂ ਸੇਵ ਅਨਾਰ ਫਲੰਦੇ ।**
**ਦਾਖ ਬਿਜਉਰੀ[3] ਜਾਮਣੂ ਖਿਰਣੀ ਤੂਤ ਖਜੂਰਿ ਅਨੰਦੇ[4] ।**
**ਪੀਲੂ ਪੇਝੂ ਬੇਰ ਬਹੁ ਕੇਲੇ ਤੇ ਅਖਰੋਟ ਬਣੰਦੇ ।**
**ਮੂਲਿ ਨ ਭਾਵਨਿ ਅਕਟਿਡਿ ਅੰਮ੍ਰਿਤ ਫਲ ਤਜਿ ਅਕਿ ਵਸੰਦੇ ।**
**ਜੇ ਥਕ ਜੋਕ ਲਵਾਈਐ ਦੁਧੁ ਨ ਪੀਐ ਲੋਹੂ ਗੰਦੇ ।**
**ਸਾਧ ਸੰਗਤਿ ਗੁਰੁ ਸਬਦੁ ਸੁਣਿ ਗਣਤੀ ਅੰਦਰਿ ਝਾਕ ਝਖੰਦੇ ।**
**ਕਪਟ[5] ਸਨੇਹ ਨ ਥੇਹਿ ਚੜੰਦੇ ॥੧੯॥** [ਵਾਰ ੧੭

1 ਪਚੰ ਪਰਵਾਣੈ - ਪੰਚ (ਮਾਨਨੀਜ) ਲੋਕਾਂ ਵਿਚ ਪਰਵਾਣ (ਮੰਨਿਆ) ਹੈ।
2 ਤੜ ਭੜ - ਤੁਰਤ ।
3 ਬਿਜਉਰੀ - ਬਿਜਉਰ ਦੇਸ਼ ਦੀ ।
4 ਅਨੰਦੇ - ਅਨੰਦ ਦੇਣ ਵਾਲੇ।
5 ਕਪਟ ਸਨੇਹ ਨ ਥੇਹਿ ਚੜੰਦੇ - ਕਪਟੀਆਂ ਦੇ ਥੇਹਿ ਨਹੀਂ ਵਸਦੇ।

# ਮੂਰਖ ਕੌਣ ਹਨ ?

ਮੂਰਖ ਤਿਸਨੋ ਆਖੀਐ ਬੋਲਿ ਨ ਸਮਝੈ ਬੋਲਿ ਨ ਜਾਣੈ।
ਹੋਰੋ ਕਿਹੁਕਰਿ ਪੁਛੀਐ ਹੋਰੋ ਕਿਉਕਰਿ ਆਖਿ ਵਖਾਣੈ ।
ਸਿਖ ਦੇਖਿ ਸਮਝਾਈਐ ਅਰਥੁ ਅਨਰਥੁ ਮਨੈ ਵਿਚਿ ਆਣੈ।
ਵਡਾ ਅਸਮਝੁ ਨ ਸਮਝਈ ਸੁਰਤਿ[1] ਵਿਹੂਣਾ ਹੋਇ ਹੈਰਾਣੈ।
ਗੁਰਮਤਿ ਚਿਤਿ ਨ ਆਵਈ ਦੁਰਮਤਿ ਮਿਤ੍ਰ[2] ਸਤ੍ਰ ਪਰਵਾਣੈ।
ਅਗਨੀ[3] ਸਪਹੁ ਵਰਜੀਐ ਗੁਣ ਵਿਚਿ ਅਵਗਣ ਕਰੈ ਧਿਙਾਣੈ।
ਮੂਤੈ[4] ਰੋਵੈ ਮਾਂ ਨ ਸਿਞਾਣੈ।। ੧੪ ।। [ਵਾਰ ੩੨

ਪੁਨ :-

ਰਾਹੁ ਛਡਿ ਉਝੜਿ ਪਵੈ ਆਗੂ ਨੋ ਭੁਲਾ ਕਰਿ ਜਾਣੈ।
ਬੇੜੇ ਵਿਚਿ ਬਹਾਲੀਐ ਕੁਦਿ ਪਵੈ ਵਿਚਿ ਵਹਣ ਧਿਙਾਣੈ।
ਸੁਘੜਾ ਵਿਚਿ ਬਹਿਠਿਆਂ ਬੋਲਿ[5] ਵਿਗਾੜਿ ਉਘਾੜਿ ਵਖਾਣੈ।
ਸੁਘੜਾ ਮੂਰਖ ਜਾਣਦਾ ਆਪਿ ਸੁਘੜੁ ਹੋਇ ਵਿਰਤੀ[6] ਹਾਣੈ।
ਦਿਹ ਨੋ ਰਾਤਿ ਵਖਾਣਦਾ ਚਾਮਚੜਿਕ ਜਿਵੇਂ ਟਾਟਾਣੈ ।
ਗੁਰਮਤਿ ਮੂਰਖੁ ਚਿਤਿ ਨ ਆਣੈ ।। ੧੫ ।। [ਵਾਰ ੩੨

ਮੂਰਖ ਕਿੰਨਾ ਕੋਸ਼ਿਸ਼ ਕਰੇ ਮੂਰਖਤਾ ਲੁਕ ਨਹੀਂ ਸਕਦੀ।
ਅੰਨ੍ਹੇ ਅਗੇ ਆਰਸੀ ਨਾਈ ਧਰਿ ਨ ਵਧਾਈ ਪਾਵੈ।
ਬੋਲੇ ਅਗ ਗਾਵੀਐ ਸੂੰਮ ਨ ਡੂਮ ਕਵਾਇ[7] ਪੈਨ੍ਹਾਵੈ।
ਪੁਛੈ ਮਮਲਤਿ ਗੁੰਗਿਅਹੁ ਵਿਗੜੇ ਕੰਮੁ ਜਵਾਬੁ ਨ ਆਵੈ।
ਫੁਲਵਾੜੀ ਵੜਿ ਗੁਣਗੁਣਾ ਮਾਲੀ ਨ ਇਨਾਮੁ ਦਿਵਾਵੈ।

---

1 ਸੁਰਤਿ – ਧਿਆਨ।

2 ਮਿਤ੍ਰ ਸਤ੍ਰ ਪਰਵਾਣੇ – ਸ਼ਤਰੂਆਂ ਨੂੰ ਮਿੱਤਰ ਕਰਕੇ ਮੰਨਦਾ ਹੈ।

3 ਅਗਨੀ ਸਪਹੁ... ਧਿਙਾਣੇ – ਜੇ ਅੱਗ ਤੋਂ ਜਾਂ ਸੱਪ ਤੋਂ ਹਟਾਓ ਤਾਂ ਭਲਾਈ ਨਹੀਂ ਮੰਨਦਾ, ਸਗੋਂ ਅੱਗੋਂ ਲੜਦਾ ਹੈ।

4 ਮੂਤੇ ਰੋਵੈ...ਸਿਞਾਣੈ – ਅੰਞਣੇ ਨੂੰ ਮਾਂ ਸਰਦੀਆਂ ਵਿਚ ਮੁਤਾਉਂਦੀ ਹੈ, ਭਈ ਸੌਂਤ ਤੇ ਮੂਤ ਕੇ ਔਖਾ ਨਾ ਹੋਵੇ। ਪਰ ਉਹ ਮੂਤਦਾ ਰੋਂਦਾ ਹੈ ਤੇ ਮਾਂ ਦਾ ਪਿਆਰ ਨਹੀਂ ਵੇਖਦਾ ।

5 ਬੋਲਿ ਵਿਗਾੜਿ ਉਘਾੜਿ ਵੱਖਾਣੈ – ਮੰਦਾ ਬੋਲ (ਪਰਗਟ) ਉਚੀ ਦੇ ਕੇ ਫੋਲਦਾ ਹੈ।

6 ਵਿਰਤੀ ਹਾਣੈ – ਵਰਤਦਾ ਹੈ।

7 ਕਵਾਇ – ਕਥਾ, ਚੋਗਾ।

ਲੂਲੇ ਨਾਲਿ ਵਿਆਹੀਐ ਕਿਵ ਗਲਿ ਮਿਲਿ ਨਾਮਣਿ ਗਲਿ ਲਾਵੈ।
ਸਭਨਾ ਚਾਲ ਸੁਹਾਵਣੀ ਲੰਗੜਾ ਕਰੇ[1] ਲਖਾਉ ਲੰਗਾਵੈ।
ਲੁਕੈ ਨ ਮੂਰਖੁ ਆਪੁ ਲਖਾਵੈ ॥੫॥ [ਵਾਰ ੩੨

ਮੂਰਖ ਉਹ ਨਹੀਂ ਜਿਹਨੂੰ ਅਕਲ ਨਾ ਹੋਵੇ, ਪਰ ਉਹ ਜਿਹੜਾ ਸਿੱਖ ਹੀ ਨਾ ਸਕੇ।

ਪਥਰੁ ਮੂਲਿ ਨ ਭਿਜਈ ਸਉ ਵਰ੍ਹਿਆ ਜਲਿ ਅੰਦਰਿ ਵਸੈ।
ਪਥਰ ਖੇਤ ਨ ਜੰਮਈ ਚਾਰਿ ਮਹੀਨੇ ਇੰਦਰ ਵਰਸੈ।
ਪਥਰਿ ਚੰਨਣੁ ਰਗੜੀਐ ਚੰਨਣ ਵਾਂਗਿ ਨ ਪਥਰੁ ਘਸੈ।
ਸਿਲ ਵਟੇ ਨਿਤ ਪੀਸਦੇ ਰਸਕਸ ਜਾਣੈ[2] ਵਾਸੁ ਨ ਰਸੈ ।
ਚਕੀ ਫਿਰੈ ਸਹੰਸਵਾਰ ਖਾਇ ਨ ਪੀਐ ਭੁਖ ਨ ਤਸੈ।
ਪਥਰ ਘੜੇ ਵਰਤਣਾ ਹੇਠਿ ਉਤੇ ਹੋਇ ਘੜਾ ਵਿਣਸੈ।
ਮੂਰਖ ਸੁਰਤਿ ਨ ਜਸ ਅਪਜਸੈ ॥੬॥ [ਵਾਰ ੩੨

ਮੂਰਖ ਪੱਥਰ ਵਾਂਗ ਹੈ, ਪਾਰਸ ਨਾਲ ਛੋਹ ਕੇ ਸੋਨਾ ਨਹੀਂ ਬਣਦਾ। ਲੋਕੀ ਉਹਦੇ ਵਿਚੋਂ ਹੀਰੇ ਕੱਢ ਕੇ ਲੈ ਜਾਂਦੇ ਹਨ ਪਰ ਉਹ ਆਪ ਮਾਲਾ ਪਰੋਕੇ ਕਦੀ ਸਵਾਦ ਨਹੀਂ ਲੈਂਦਾ, ਉਹਦੇ ਨਾਲ ਜਵਾਹਰ ਤੋਲੀ ਦੇ ਹਨ, ਪਰ ਉਹਦਾ ਮੂਲ ਜਵਾਹਰਾਂ ਵਰਗਾ ਨਹੀਂ ਹੁੰਦਾ। ਉਹਦੇ ਅੰਦਰ ਅੱਠ ਧਾਤਾਂ ਜਿਹੜੀਆਂ ਹਨ ਉਹ ਸੋਨਾ ਬਣ ਜਾਂਦੀਆਂ ਹਨ ਪਰ ਉਹ ਆਪਣਾ ਸੁਭਾ ਨਹੀਂ ਬਦਲਦਾ। ਕਈ ਪੱਥਰ ਬਲੌਰੀ ਹੁੰਦੇ ਹਨ, ਥੋੜ੍ਹੇ ਚਿਰ ਲਈ ਜਿਹੜਾ ਰੰਗ ਉਨ੍ਹਾਂ ਪਾਸ ਰੱਖੋ ਉਹਦੀ ਉਨ੍ਹਾਂ ਵਿਚ ਝਲਕ ਆ ਵਜਦੀ ਹੈ। ਪਰ ਇਹ ਰੰਗ ਬਹੁਤ ਚਿਰ ਰਹਿਣ ਵਾਲਾ ਨਹੀਂ ਹੁੰਦਾ। ਨਾ ਹੀ ਪੱਥਰ ਸੁਗੰਧ ਲੈਂਦਾ ਹੈ ਨਾ ਸਵਾਦ। ਮੂਰਖ ਵੀ ਇਸੇ ਤਰ੍ਹਾਂ ਸੁਭਾ ਨਹੀਂ ਬਦਲਦਾ।

ਪਾਰਸ ਪਥਰ ਸੰਗੁ ਹੈ ਪਾਰਸ ਪਰਸਿ ਨ ਕੰਚਨੁ ਹੋਵੈ।
ਹੀਰੇ ਮਾਣਕ ਪਥਰਹੁ ਪਥਰ ਕੋਇ ਨ ਹਾਰਿ ਪਰੋਵੈ।
ਵਟਿ[3] ਜਵਾਹਰੁ ਤੋਲੀਐ ਮੁਲਿ ਨ ਤੁਲਿ ਵਿਕਾਇ ਸਮੋਵੈ।
ਪਥਰ ਅੰਦਰਿ ਅਸਟਧਾਤੁ ਪਾਰਸੁ ਪਰਸਿ ਸੁਵੰਨੁ ਅਲੋਵੈ।
ਪਥਰੁ[4] ਫਟਕ ਝਲਕਣਾ ਬਹੁਰੰਗੀ ਹੋਇ ਰੰਗੁ ਨ ਗੋਵੈ।
ਪਥਰ ਵਾਸੁ ਨ ਸਾਉ ਹੈ ਮਨ ਕਠੋਰ ਹੋਇ ਆਪੁ ਵਿਗੋਵੈ।

---

1 ਕਰੇ ਲਖਾਉ – ਦਿਖਾਵਾ ਤਾਂ ਕਰਦਾ ਹੈ ਪਰ ਫਿਰ ਲੰਗ ਦਿੱਸ ਹੀ ਪੈਂਦਾ ਹੈ।

2 ਜਾਣੈ ਵਾਸੁ ਨ.... ਰਸੈ – ਸਿੱਲ ਵੱਟੇ ਨੂੰ ਨਾ ਵਾਸ ਆਉਂਦੀ ਹੈ ਨਾ ਸਵਾਦ ਉਨ੍ਹਾਂ ਚੀਜ਼ਾਂ ਦਾ ਜੋ ਉਨ੍ਹਾਂ ਨਾਲ ਪੀਂਹਦੇ ਹਨ।

3 ਵਟਿ ਜਵਾਹਰੁ.... ਸਮੋਵੈ – ਵਟੇ ਨਾਲ ਜਵਾਹਰ ਤੋਲੀਦੇ ਹਨ, ਪਰ ਵਿਕ ਕੇ ਵਟਾ ਮੁੱਲ ਵਿਚ ਹੀਰਿਆਂ ਨਾਲ ਤੁਲਨਾ ਵਿਚ ਨਹੀਂ ਸਮਾ ਸਕਦਾ ਅਰਥਾਤ ਮੂਰਖਾਂ ਤੋਂ ਸਿਆਣਿਆਂ ਦੀ ਪਰਖ ਹੁੰਦੀ ਹੈ। ਉਨ੍ਹਾਂ ਦੀ ਮੂਰਖਤਾ ਨਾਲ ਉਨ੍ਹਾਂ ਦੀ ਸਿਆਣਪ ਦਾ ਟਾਕਰਾ ਕਰਕੇ ਸਿਆਣਿਆਂ ਦਾ ਮੁੱਲ ਪਾਈਦਾ ਹੈ। ਪਰ ਸਿਆਣੇ ਤੇ ਮੂਰਖ ਦਾ ਮੁੱਲ ਇਕੋ ਨਹੀਂ ਹੁੰਦਾ।

4 ਪਥਰੁ ਫਟਕ... ਗੋਵੈ – ਬਲੌਰੀ ਪੱਥਰ ਵਿਚ ਝਲਕ ਦਿੱਸ ਪੈਂਦੀ ਹੈ। ਕੋਈ ਰੰਗ ਉਸ ਪਾਸ ਰੱਖੋ ਉਸੇ ਰੰਗ ਦਾ ਥੋੜ੍ਹੇ ਚਿਰ ਲਈ ਹੋ ਜਾਂਦਾ ਹੈ ਪਰ ਉਹ ਰੰਗ ਉਹਦਾ ਆਪਣਾ ਨਹੀਂ ਆਖਿਆ ਜਾਂਦਾ।

ਕਰਿ ਮੂਰਖਾਈ ਮੂਰਖੁ ਰੋਵੈ ॥੭॥ [ਵਾਰ ੩੨

ਮੂਰਖ ਨੂੰ ਆਤਮਾ ਦਾ ਸਵਾਦ ਹੀ ਨਹੀਂ ਆਉਂਦਾ। ਸੱਪ ਦੇ ਸਿਰ ਵਿਚ ਮਣੀ ਹੈ ਪਰ ਬਿਖ ਦਾ ਲੂਠਾ ਹੋਇਆ ਉਹ ਉਸਦਾ ਸਵਾਦ ਨਹੀਂ ਜਾਣਦਾ। ਹਿਰਨ ਆਪਣੇ ਪੇਟ ਦੀ ਕਸਤੂਰੀ ਨੂੰ ਝਾੜਾਂ ਵਿਚ ਸੁੰਘ-ਸੁੰਘ ਕੇ ਜਾ ਲੋੜਦਾ ਹੈ। ਸਿੱਪ ਦਾ ਕੀੜਾ ਮੋਤੀ ਦਾ ਮੁੱਲ ਨਹੀਂ ਜਾਣਦਾ। ਚਿਚੜ ਥਣਾਂ ਨੂੰ ਚੰਬੜਿਆ ਹੋਇਆ ਦੁੱਧ ਤੋਂ ਅਗਿਆਤ ਲਹੂ ਨਾਲ ਹੀ ਲਗਾ ਹੈ। ਬਗਲੇ ਤੋਂ ਪੱਥਰ ਨੇ ਤਰਨਾ ਨਹੀਂ ਸਿਖਣਾ, ਇਸੀ ਤਰ੍ਹਾਂ ਮੂਰਖ ਨੇ ਅਸਲੀਅਤ ਨਹੀਂ ਸਮਝਣੀ। ਸਿਆਣੇ ਨਾਲ ਭਿਖਿਆ ਦਾ ਅੰਨ ਖਾ ਲੈਣਾ ਚੰਗਾ, ਪਰ ਮੂਰਖ ਦਾ ਰਾਜ ਮਾੜਾ, ਕਿਉਂ ਜੋ ਉਹ ਖਰੇ ਨੂੰ ਵੀ ਖੋਟਾ ਕਰ ਦਿੰਦਾ ਹੈ।

ਜਿਉ ਮਨਿ ਕਾਲੇ ਸਪ ਸਿਰਿ ਸਾਰ ਨ ਜਾਣੇ ਵਿਸੂ ਭਰਿਆ ।
ਜਾਣੁ ਕਥੂਰੀ ਮਿਰਗ ਤਨਿ ਝਾੜਾ ਸਿੰਙਦਾ[1] ਫਿਰੇ ਅਫਰਿਆ[2]।
ਜਿਉ ਕਰਿ ਮੋਤੀ ਸਿਪ ਵਿਚਿ ਮਰਮ ਨ ਜਾਣੈ ਅੰਦਰਿ ਧਰਿਆ।
ਜਿਉ ਗਾਈ ਥਣਿ ਚਿਚੁੜੀ ਦੁਧ ਨ ਪੀਐ ਲੋਹੁ ਜਰਿਆ[3] ।
ਬਗੁਲਾ ਤਰਣਿ ਨ ਸਿਖਿਓ ਤੀਰਥਿ ਨਾਇ ਨ ਪਥਰੁ ਤਰਿਆ।
ਨਾਲਿ ਸਿਆਣੇ ਭਲੀ ਭਿਖ ਮੂਰਖ ਰਾਜਹੁ ਕਾਜੁ ਨ ਸਰਿਆ।
ਮੇਖੀ[4] ਹੋਇ ਵਿਗਾੜੈ ਖਰਿਆ ॥੮॥ [ਵਾਰ ੩੨

ਮੂਰਖ ਆਪਣਾ ਭਰਮ ਨਹੀਂ ਛਡਦੇ ਭਾਵੇਂ ਕਿੰਨੇ ਹੀ ਦੁਖੀ ਹੋਣ ਤੇ ਹਰ ਥਾਂ ਜਾ ਆਪਣੀ ਲੱਤ ਡਾਂਹਦੇ ਹਨ।

ਤੋਤਾ ਨਲੀ[5] ਨ ਛਡਈ ਆਪਣ ਹਥੀ ਫਾਥਾ ਚੀਕੈ ।
ਬਾਦਰੁ[6] ਮੁਠਿ ਨ ਛਡਈ ਘਰਿ ਘਰਿ ਨਚੈ ਝੀਕਣੁ[7] ਝੀਕੈ।
ਗਦਹੁ ਅੜੀ ਨ ਛਡਈ ਚੀਘੀ[8] ਪਉਦੀ ਹੀਕਣਿ ਹੀਕੈ ।

---

1 ਸਿੰਙਦਾ - ਸੁੰਘਦਾ ।
2 ਅਫਰਿਆ - ਅਮੋੜ ।
3 ਜਰਿਆ - ਜਰਿਆ ਲਹੂ ਨਾਲ (ਜੜਿਆ) ਲੱਗਾ ਰਹਿੰਦਾ ਹੈ।
4 ਮੇਖੀ - ਗੰਢ ਵਾਲਾ, ਦਾਗੀ ਜੋ ਹੋਵੇ ਉਹ ਖਰਿਆਂ ਨੂੰ ਵੀ ਖੋਟਾ ਬਣਾ ਦਿੰਦਾ ਹੈ।
5 ਨਲੀ- ਤੋਤੇ ਨੂੰ ਫਸਾਉਣ ਦੀ ਇਕ ਵਿਉਂਤ, ਹੇਠ ਪਾਣੀ ਦਾ ਭਾਂਡਾ ਭਰ ਕੇ ਰੱਖ ਦਿੰਦੇ ਹਨ ਉਪਰ ਇਕ ਫਿਰਨੀ ਬਣਾ ਦਿੰਦੇ ਹਨ। ਤੋਤਾ ਆ ਕੇ ਬਹਿੰਦਾ ਹੈ ਤਾਂ ਫਿਰਨੀ ਫਿਰ ਜਾਂਦੀ ਹੈ। ਤੋਤਾ ਜਾਣਦਾ ਹੈ ਜੇ ਮੈਂ ਪੰਜੇ ਛਡੇ ਤਾਂ ਪਾਣੀ ਵਿਚ ਡਿਗ ਕੇ ਡੁੱਬ ਜਾਂਵਾਂਗਾ। ਬਸ ਫੜਿਆ ਜਾਂਦਾ ਹੈ। ਪੰਜੇ ਜੇ ਛੱਡ ਦੇਵੇ ਤਾਂ ਡਿਗਣ ਤੋਂ ਪਹਿਲੇ ਉਡ ਜਾਵੇ।
6 ਬਾਦਰੁ ਨੂੰ ਫੜਨ ਲਈ ਇਕ ਸੌੜੇ ਮੂੰਹ ਵਾਲਾ ਕੁਜਾ ਭੋਂ ਵਿਚ ਦਬ ਦਿੰਦੇ ਹਨ ਤੇ ਉਸ ਦੇ ਵਿਚ ਛੋਲੇ ਪਾ ਦਿੰਦੇ ਹਨ। ਬਾਂਦਰ ਦਾ ਹੱਥ ਪਹਿਲਾਂ ਅੰਦਰ ਚਲਾ ਜਾਂਦਾ ਹੈ ਪਰ ਮੁੱਠੀ ਵਟੀ ਹੋਈ ਬਾਹਰ ਨਹੀਂ ਆ ਸਕਦੀ। ਬਾਂਦਲ ਛੋਲਾ ਛਲਦਾ ਨਹੀਂ ਤੇ ਫੜਿਆ ਜਾਂਦਾ ਹੈ।
7 ਝੀਕਣੁ ਝੀਕੈ - (ਬਾਂਦਰ ਨੂੰ ਜਦੋਂ ਡਰਾਓ ਤਾਂ ਦੰਦੀਆਂ ਕੱਢਕੇ ਜੋ ਬੋਲਦਾ ਹੈ, ਉਹ ਆਵਾਜ਼) ਘਰ-ਘਰ ਨਚਦਾ ਤੇ ਦੰਦੀਆਂ ਕੱਢਦਾ ਫਿਰਦਾ ਹੈ।
8 ਚੀਘੀ - ਛੱਟ, ਚਿਲੀ।

ਕੁਤੇ ਚਕੀ ਚਟਣੀ ਪੂਛ ਨ ਸਿਧੀ ਧ੍ਰੀਣਿ[1] ਧ੍ਰੀਕੈ ।
ਕਰਨਿ ਕੁਫਕੜ ਮੂਰਖਾ ਸਪ ਗਏ ਫੜਿ ਫਾਟਨਿ[2] ਲੀਕੈ।
ਪਗ[3] ਲਹਾਇ ਗਣਾਇ ਸਰੀਕੈ ॥੧੧ ॥ [ਵਾਰ ੩੨

ਮੂਰਖ ਨਾਲ ਨਾ ਵੈਰ ਚੰਗਾ ਨਾ ਦੋਸਤੀ। ਅਲੋਪ ਹੀ ਰਹਿਣਾ ਠੀਕ ਹੈ।

ਕਟਣੁ[4] ਚਟਣੁ ਕੁਤਿਆ ਕੁਤੇ ਹਲਕ ਤੈ ਮਨੁ ਸੂਗਾਵੈ।
ਠੰਢਾ ਤਤਾ ਕੋਇਲਾ ਕਾਲਾ ਕਰਿਕੈ ਹਥ ਜਲਾਵੈ।
ਜਿਉ ਚਕਚੂੰਧਰ[5] ਸਪ ਦੀ ਅੰਨ੍ਹਾ ਕੋੜੀ ਕਰਿ ਦਿਖਲਾਵੈ।
ਜਾਣੁ ਰਸਉਲੀ ਦੇਹ ਵਿਚਿ ਵਢੀ ਪੀੜ ਰਖੀ ਸਰਮਾਵੈ।
ਵੰਸਿ ਕਪੂਤੁ ਕੁਲਖਣਾ ਛਡਿਆ ਬਣੈ ਨ ਵਿਚਿ ਸਮਾਵੈ।
ਮੂਰਖ ਹੇਤੁ ਲਾਈਐ ਪਰਹਰਿ ਵੈਰੁ ਅਲਿਪਤੁ ਵਲਾਵੈ[6]।
ਦੁਹੀ ਪਵਾੜੀ[7] ਦੁਖਿ ਵਿਹਾਵੈ॥ ੯ ॥ [ਵਾਰ ੩੨

ਮੂਰਖ ਬੋਲ ਦਵਾਰਾ ਹੀ ਆਪਣਾ ਕੰਮ ਵਿਗਾੜ ਲੈਂਦਾ ਹੈ।

ਅੰਨ੍ਹਾ ਆਖੇ ਲੜਿ ਮਰੈ ਖੁਸੀ ਹੋਵੈ ਸੁਣਿ ਨਾਉ ਸੁਜਾਖਾ।
ਭੋਲਾ[8] ਆਖੋ ਭਲਾ ਮੰਨ ਅਹਮਕੁ ਜਾਣਿ ਅਜਾਣਿ ਨ ਭਾਖਾ।
ਧੋਰੀ[9] ਆਖੈ ਹਸਿ ਦੇ ਬਲਦ ਵਖਾਣਿ ਕਰੈ ਮਨਿ ਮਾਖਾ।
ਕਾਉ[10] ਸਿਆਣਪ ਜਾਣਦਾ ਵਿਸਟਾ ਖਾਇ ਨ ਭਾਖ ਸੁਭਾਖਾ।

---

1 ਧ੍ਰੀਣਿ ਧ੍ਰੀਕੈ - ਕਿੰਨੀਆਂ ਹੀ ਘਸੀਟਾ ਨਾਲ ਘਸੀਟੀਏ।
2 ਫਾਟਨਿ - ਮਾਰਦੇ। ਸੱਪ ਤਾਂ ਨੱਠ ਜਾਂਦਾ ਹੈ। ਉਸ ਦੀਆਂ ਲੀਹਾਂ ਨੂੰ ਹੀ ਪਏ ਕੁੱਟਦੇ ਹਨ।
3 ਪਗ ਲਹਾਇ.... ਸਰੀਕੈ - ਕੋਈ ਮਰੇ ਪੱਗ ਲਾਹ ਕੇ ਨਾਤੇਦਾਰ ਬਣ ਬੈਠਦੇ ਹਨ।
4 ਕਟਣੁ ਚਟਣੁ....ਸੂਗਾਵੈ - ਕੁੱਤੇ ਦਾ ਕੰਮ ਜਾਂ ਕੱਟਣਾ ਹੈ ਜਾਂ ਚੱਟਣਾ। ਦੋਹਾਂ ਹਾਲਤਾਂ ਵਿਚ ਮਨ ਹਲਕ ਤੋਂ ਸੂਗ ਨਫਰਤ ਕਰਦਾ ਹੈ। ਜੇ ਹਲਕਿਉ ਆ ਗਿਆ ਤਾਂ ਕੱਟਣ ਨਾਲ ਵੀ ਮੌਤ, ਚੱਟਣ ਨਾਲ ਵੀ ਮੌਤ।
5 ਚਕਚੂੰਧਰ - ਛਛੂੰਦਰ ।
6 ਵਲਾਵੈ - ਸਮਾਂ ਕਟੈ।
7 ਪਵਾੜੀ - ਪਵਾੜਿਆਂ ਵਿਚ ।
8 ਭੋਲਾ ਆਖੋ.... ਭਾਖਾ - ਭੋਲਾ ਆਖੋ ਤਾਂ ਲੋਕ ਭਲਾ ਮੰਨਦੇ ਹਨ। ਅਜਾਣ (ਮੂਰਖ) ਨੂੰ ਅਹਮਕ ਕਦੀ ਜਾਣ ਕੇ ਨਾ ਆਖੋ। ਦੋਹਾਂ ਸ਼ਬਦਾਂ ਦਾ ਭਾਵੇਂ ਅਰਥ ਇਕੋ ਹੀ ਹੈ, ਪਰ ਭਲਾ ਸੁਣ ਕੇ ਪੁਰਸ਼ ਖੁਸ਼ ਹੋਵੇਗਾ ਜੇ ਅਹਮਕ ਆਖੋਗੇ ਤਾਂ ਲੜੇਗਾ।
9 ਧੋਰੀ - ਗਡੇ ਅੰਗੇ ਜਿਹੜਾ ਤੀਜਾ ਬਲਦ ਹੁੰਦਾ ਹੈ ਉਹਨੂੰ ਧੋਰੀ ਆਖਦੇ ਹਨ। ਜੇ ਧੋਰੀ ਆਖੋ ਤਾਂ ਉਹ ਜਾਣਦਾ ਹੈ ਕੋਈ ਚੰਗੀ ਗਲ਼ ਹੀ ਆਖੀ ਹੋਊ। ਤੇ ਜੇ ਧੋਰੀ ਦਾ ਅਰਥ ਬਲਦ ਆਖ ਦਿਓ ਤਾਂ ਮਨ ਵਿਚ (ਮਾਖਾ) ਕ੍ਰੋਧ ਕਰਦਾ ਹੈ।
10 ਕਾਉ...ਸੁਭਾਖਾ- ਕਾਂ ਸਿਆਣਾ ਤਾਂ ਹੈ, ਪਰ ਚੰਗੀ ਬੋਲੀ ਨਹੀਂ ਬੋਲਦਾ, ਇਸੇ ਲਈ ਵਿਸ਼ਟਾ ਖਾਂਦਾ ਹੈ। ਲੋਕ ਉਸਨੂੰ ਕੋਇਲ ਵਤ ਅੰਬ ਨਹੀਂ ਦਿੰਦੇ।

ਨਾਉ[1] ਸੁਰੀਤ ਕੁਰੀਤ ਦਾ ਮੁਸਕ ਬਿਲਾਈ ਗਾਂਡੀ ਸਾਖਾ ।
ਹੇਠਿ ਖੜਾ ਥੂ ਥੂ ਕਰੈ ਗਿਦੜ ਹਥਿ ਨ ਆਵੈ ਦਾਖਾ ।
ਬੋਲ ਵਿਗਾੜੂ ਮੂਰਖੁ ਭੇਡਾਖਾ[2] ॥੧੨॥ [ਵਾਰ ੩੨

ਹੁਣ ਭਾਈ ਜੀ ਇਕ ਕਹਾਣੀ ਦਵਾਰਾ ਮੂਰਖਾਂ ਦੇ ਟੋਲੇ ਦੀ ਮੂਰਖਤਾ ਪ੍ਰਗਟ ਕਰਕੇ ਦੱਸਦੇ ਹਨ ਕਿ ਵਿਚਾਰ ਤੋਂ ਬਿਨਾਂ ਮੂਰਖ ਕਿਸ ਤਰ੍ਹਾਂ ਰੌਲਾ ਪਾ ਦਿੰਦੇ ਹਨ। ਇਕ ਪੁਰਸ਼ ਠੰਢੇ ਖੂਹ ਤੇ ਨਹਾਤਾ ਤੇ ਪੱਗ ਆਪਣੀ ਉੱਥੇ ਹੀ ਭੁੱਲ ਗਿਆ। ਘਰ ਜਦ ਆਇਆ ਤਾਂ ਅੱਗੋਂ ਤੀਵੀਆਂ ਜਾਤਾ ਭਈ ਕੋਈ ਮਰ ਗਿਆ ਹੈ, ਸਭ ਪਿੱਟਣ ਲਗ ਪਈਆਂ। ਉਹ ਵੀ ਪਿਟਦੀਆਂ ਵੇਖ ਕੇ ਆਪ ਢਾਹਾਂ ਮਾਰਨ ਲਗ ਪਿਆ, ਲੋਕ ਸਿਆਪੇ ਆ ਗਏ। ਜਦੋਂ ਨੈਣ ਨੇ ਪੁਛਿਆ ਮੈਂ ਕਿਹਦੇ ਨਾਂ ਦੀ ਅਲਾਹੁਣੀ ਬੋਲਾਂ ਤਾਂ ਕਿਸੇ ਨੂੰ ਵੀ ਪਤਾ ਨਹੀਂ। ਕਹਿਣ ਜਾ ਕੇ ਘਰ ਦੇ ਮਰਦ ਨੂੰ ਪੁਛੋ। ਗੱਲ ਨਿਕਲੀ ਭਈ ਪੱਗ ਭੁੱਲ ਗਈ ਸੀ। ਇੰਨਾ ਰੋ-ਰੋ ਕੇ ਮੋਇਆ ਕੋਈ ਵੀ ਨਾ, ਮੂਰਖਾਂ ਦਾ ਇਹ ਹਾਲ ਹੈ।

ਠੰਢੇ ਖੂਹਹੁ ਨ੍ਹਾਇਕੈ ਪਗ ਵਿਸਾਰਿ ਆਇਆ ਸਿਰਿ ਨੰਗੈ।
ਘਰ ਵਿਚਿ ਰੰਨਾ ਕਮਲੀਆ ਧੁਸੀ[3] ਲੀਤੀ ਦੇਖਿ ਕੁਢੰਗੈ[4]।
ਰੰਨਾ ਦੇਖਿ ਪਿਟੰਦੀਆ ਢਾਹਾ ਮਾਰੈ ਹੋਇ ਨਿਸੰਗੈ।
ਲੋਕ ਸਿਆਪੇ ਆਇਆ ਰੰਨਾ ਪੁਰਸ ਜੁੜੇ ਲੈ[5] ਪੰਗੈ।
ਨਾਇਣ ਪੁਛਦੀ ਪਿਟਦੀਆਂ ਕਿਸ ਦੈ ਨਾਇ ਅਲਾਣੀ ਅੰਗੈ[6]।
ਸਹੁਰੇ ਪੁਛਹੁ ਜਾਇਕੈ ਕਉਣ ਮੁਆ ਨੂਹ ਉਤਰੁ ਮੰਗੈ।
ਕਾਂਵਾ ਰੌਲਾਮੂ ਰਖੁ ਸੰਗੈ॥੧੯॥ [ਵਾਰ ੩੨

---

1 ਨਾਉ... ਸਾਖਾ - ਸੁਰੀਤ ਦਾ ਨਾਉਂ ਕੁਰੀਤਿ ਕਰਕੇ ਲੈਂਦਾ ਹੈ। (ਸਾਖਾ) ਦ੍ਰਿਸ਼ਟਾਂਤ ਮਾਤਰ ਮੁਸ਼ਕ ਬਿਲਾਈ ਨੂੰ ਬਿਲੀ (ਗਾਂਡੀ) ਗੁਦਾ ਕਰਕੇ ਸੱਦਦਾ ਹੈ। ਹੁੰਦੀ ਤਾਂ ਠੀਕ ਉਹੀ ਹੈ ਪਰ ਇਸ ਦੇ ਨਾਂ ਨਾਲ ਲੋਕ ਘ੍ਰਿਣਾ ਕਰਨ ਲਗ ਜਾਂਦੇ ਹਨ।

2 ਭੇਡਾਖਾ - ਜਿਸ ਦੀਆਂ ਭੇਡ ਵਰਗੀਆਂ ਅੱਖਾਂ ਹਨ।

3 ਧੁਸੀ ਲੀਤੀ - ਮੱਥਾ ਕਿਸੇ ਚੀਜ਼ ਨਾਲ ਮਾਰਨਾ, ਪਿੱਟਣਾ।

4 ਕੁਢੰਗੈ - ਇਸ (ਕੁਢੰਗ) ਅਪਸ਼ਗਨ ਨੂੰ ।

5 ਲੈ ਪੰਗੈ - ਪੰਗਤਾਂ ਲਾ ਕੇ ।

6 ਅੰਗੈ - ਕਿਹੜੇ (ਅੰਗੈ) ਨਾਤੇਦਾਰ ਦੇ ਨਾਮ ਦੀ ਅਲਾਹੁਣੀ ਪਿਟੀਏ।

# ਕੂੜੇ ਗੁਰੂ

ਸੱਚੇ ਸਤਿਗੁਰੂ ਦੀ ਮਹਿਮਾਂ ਤੇ ਗੁਣ ਉਪਰ ਦੱਸ ਆਏ ਹਾਂ। ਸਤਿਗੁਰੂ ਦੀ ਸੰਗਤ ਵਿਚ ਜਾਣਾ ਲਾਭਦਾਇਕ ਹੈ ਪਰ ਪੁਰਸ਼ ਉਸ ਤੋਂ ਲਾਭ ਨਹੀਂ ਉਠਾਂਦੇ । ਸਤਿਗੁਰੂ ਦਾ ਪਰਤਾਪ ਉਸ ਵੇਲੇ ਵੀ ਦੇਖ ਕੇ ਕਈਆਂ ਨੇ ਬਣਾਉਟੀ ਗੁਰੂ ਬਣਨ ਦਾ ਯਤਨ ਕੀਤਾ। ਹੁਣ ਵੀ ਕਈ ਲੋਕ ਆਪਣੇ ਆਪ ਨੂੰ ਗੁਰੂ ਸਦਵਾਉਂਦੇ ਹਨ। ਪਰ ਗੁਣ ਹੀਨ ਕਿਵੇਂ ਉਸ ਪਦਵੀ ਨੂੰ ਪਾ ਸਕਦੇ ਹਨ?

ਜੇ ਖੁਥੀ[1] ਬਿੰਡਾ ਬਹੈ ਕਿਉ ਹੋਇ ਬਜਾਜੁ।
ਕੁਤੇ ਦੇ ਗਲਿ ਵਾਸਣੀ ਨ ਸਰਾਫੀ ਸਾਜੁ ।
ਰਤਨਮਣੀ ਗਲਿ ਬਾਂਦਰੇ ਜਉਹਰੀ ਨਹਿ ਕਾਜੁ ।
ਗਦਹੁੰ ਚੰਦਨ ਲਦੀਐ ਨਹਿੰ ਗਾਂਧੀ ਗਾਜੁ[2]।
ਜੇ ਮਖੀ ਮੁਹਿ ਮਕੜੀ ਕਿਉ ਹੋਵੈ ਬਾਜੁ ।
ਸਚੁ ਸਚਾਵਾਂ ਕਾਂਦੀਐ ਕੂੜਿ ਕੂੜਾ ਪਾਜੁ ॥੧੭॥ [ਵਾਰ ੩੬

ਬਾਹਰਲੀ ਸ਼ਕਲ ਤੇ ਸਿੱਖ ਭੁੱਲ ਗਏ ਤਾਂ ਜਿਵੇਂ ਸਿੰਮਲ ਦੇ ਰੁੱਖ ਤੇ ਜਾ ਕੇ ਤੋਤਾ ਪਛਤਾਉਂਦਾ ਹੈ, ਉਹੋ ਵੀ ਪਛਤਾਉਣਗੇ।

ਉੱਚਾ ਲੰਮਾ ਝੰਟੁਲਾ[3] ਵਿਚਿ ਬਾਗ ਦਿਸੰਦਾ ।
ਮੋਟਾ ਮੁਢੁ ਪਤਾਲ ਜੜਿ ਬਹੁ ਗਰਬ ਕਰੰਦਾ।
ਪਤ[4] ਸੁਪਤਰ ਸੋਹਣੇ ਵਿਸਥਾਰੁ ਬਣੰਦਾ।
ਫੁਲ ਰਤੇ ਫਲ ਬਕਬਕੇ ਹੋਇ ਅਫਲ ਫਲੰਦਾ।
ਸਾਵਾ ਤੋਤਾ ਚੁਹਚੁਹਾ ਤਿਸੁ ਦੇਖਿ ਭੁਲੰਦਾ।
ਪਿਛੋਂ ਦੇ ਪਛੁਤਾਇਦਾ ਓਹੁ ਫਲੁ ਨ ਲਹੰਦਾ ॥੧੦॥ [ਵਾਰ ੩੬

ਪਛਤਾਵਾ ਤਾਂ ਆਪੇ ਹੋਂਦਾ ਹੀ ਹੋਇਆ। ਕੂੜੇ ਗੁਰੂਆਂ ਦੀ ਖੇਡ ਰਾਤ ਦੀ ਮੁੰਡਿਆਂ ਦੀ ਖੇਡ ਵਾਂਗ ਹੈ। ਥੋੜ੍ਹੇ ਚਿਰ ਮਗਰੋਂ ਨਹੀਂ ਰਹਿਣੀ। ਜੋ ਪੁਰਸ਼ ਨਾ ਰਹਿਣ ਵਾਲੀ ਵਸਤੂ ਨਾਲ ਪ੍ਰੇਮ ਕਰਨ ਉਹ ਬਿਨਾਂ ਹਾਹੁਕਿਆਂ ਦੇ ਹੋਰ ਕੀ ਲੈ ਸਕਦੇ ਹਨ ?

ਰਾਤੀ ਨੀਗਰ ਖੇਲਦੇ ਸਭ ਹੋਇ ਇਕਠੇ।

---

1 ਖੁਥੀ - ਵੈਰੀ ।

2 ਗਾਜੁ - ਗਾਂਧੀ ਕਰਕੇ ਨਹੀ. ਬਜਦਾ। ਉਸਨੂੰ ਗਾਂਧੀ ਕੋਈ ਨਹੀਂ ਆਖਦਾ।

3 ਝੰਟੁਲਾ - ਲਰਙਾਂ ਵਾਲਾ ਰੁੱਖ ।

4 ਸਪੁਤਰ - ਸੁੰਦਰ ਪੱਤਾਂ ਵਾਂਗ ਹਨ (ਬਾਹਰਲੀ ਸ਼ਕਲ ਵਿਚ)।

ਰਾਜਾ ਪਰਜਾ ਹੋਵਦੇ ਕਰਿ ਸਾਂਗ[1] ਉਪਠੇ।
ਇਕਿ ਲਕਸਰ ਲੈ ਧਾਵਦੇ ਇਕਿ ਫਿਰਦੇ ਨਠੇ।
ਠੀਕਰੀਆ ਹਾਲੇ ਭਰਨਿ ਓਇ ਖਰੇ[2] ਅਸਠੇ।
ਖਿਨ ਵਿਚਿ ਖੇਡ ਉਜਾੜਿਦੇ ਘਰੁ ਘਰੁ[3] ਨੋ ਤੁਠੇ ।
ਵਿਣੁ ਗੁਣੁ ਗੁਰੂ ਸਦਾਇਦੇ ਓਇ ਖੋਟੇ ਮਠੇ[4] ॥੯॥ [ਵਾਰ ੩੯

ਨਕਲ ਅਸਲੀਅਤ ਨਾਲ ਕਿਵੇਂ ਪੁੱਜ ਸਕਦੀ ਹੈ ? ਗੁਣਾਂ ਤੋਂ ਝੱਟ ਪਰਖ ਹੋ ਜਾਂਦੀ ਹੈ।

ਗੁਛਾ ਹੋਇ ਧ੍ਰਿਕਾਨੂਆ ਕਿਉ ਵੁੜੀਐ[5] ਦਾਖੈ।
ਅਕੈ ਕੇਰੀ ਖਖੜੀ ਕੋਈ ਅੰਬੁ ਨਾ ਆਖੈ।
ਗਹਣੇ ਜਿਉ 'ਜਰਥੋਸ[6]' ਦੇ ਨਹੀ ਸੋਇਨ ਸਾਖੈ।
ਫਟਕ[7] ਨ ਪੁਜਨਿ ਹੀਰਿਆ ਓਇ[8] ਭਰੇ ਬਿਆਪੈ ।
ਧਉਲੇ ਦਿੱਸਨਿ ਛਾਹਿ ਦੁਧੁ ਸਾਦਹੁ ਗੁਣ ਗਾਖੈ[9]।
ਤਿਉ ਸਾਧ ਅਸਾਧ ਪਰਖੀਅਨਿ ਕਰਤੂਤ ਸੁ ਭਾਖੈ ॥੧੭॥ [ਵਾਰ ੩੫

ਜਦੋਂ ਬਿਪਤਾ ਬਣੇ ਸੂਰਮੇ ਤੇ ਕਾਇਰ ਤਦੋਂ ਹੀ ਸਿਞਾਪਦੇ ਹਨ, ਵੈਸੇ ਤਾਂ ਸਾਰੇ ਹੀ ਪੰਜਾਂ ਸਵਾਰਾਂ ਵਿਚੋਂ ਅਖਵਾਉਂਦੇ ਹਨ।

ਚਾਕਰ ਸਭ ਸਦਾਇੰਦੇ ਸਾਹਿਬ ਦਰਬਾਰੇ।
ਨਿਵਿ ਨਿਵਿ ਕਰਨਿ ਜੁਹਾਰੀਆ[10] ਸਭਸੈ ਹਥੀਆਰੇ।
ਮਜਲਸ ਬਹਿ ਬਾਫਾਇਦੇ[11] ਬੋਲ ਬੋਲਨਿ ਭਾਰੇ
ਗਲੀਏ ਤੁਰੇ[12] ਨਚਾਇੰਦੇ ਗਜਗਾਜ[13] ਸਵਾਰੇ।
ਰਣ ਵਿਚਿ ਪਇਆਂ ਜਾਣੀਅਨਿ ਜੋਧ ਭਜਣ ਹਾਰੇ।
ਤਿਉ ਸਾਂਗਿ ਸਿਞਾਪਨਿ ਸਨਮੁਖਾ ਬੇਮੁਖ ਹਤਿਆਰੇ ॥੧੯॥ [ਵਾਰ ੩੫

---

1 ਉਪਠੇ – ਅਣੋਖੇ ਅਣੋਖੇ।
2 ਅਸੱਠੇ – ਕਪਟ ਰਹਿਤ। ਮੁੰਡੇ ਖੇਡ ਵੇਲੇ ਸਿਆਣਿਆਂ ਵਾਂਗ ਬਣ ਬਹਿੰਦੇ ਹਨ।
3 ਤੁੱਠੇ – ਡਰ ਕੇ ਨੱਠਣਾ।
4 ਮੱਠੇ – ਆਲਸੀ ਢੱਗੇ । ਕਿਉਂ ਜੁ ਸਾਂਗ ਦੁਆਰਾ ਹੋਰਨਾਂ ਦਾ ਕਮਾਇਆ ਰੁਪਈਆ ਹੀ ਲੁੱਟਣਾ ਉਨ੍ਹਾਂ ਦਾ ਪ੍ਰਯੋਜਨ ਹੈ।
5 ਵੁੜੀਐ – ਕਹਿਆ ਜਾਵੇ।
6 ਜਰਪੋਸ – ਮੁਲੱਮਾਂ (ਜਰ – ਸੋਨਾ, ਪੋਸ਼ – ਢਕਿਆ ਹੋਇਆ)।
7 ਫਟਕ – ਬਲੌਰ ।
8 ਓਇ ਭਰੇ ਬਿਆਖੈ – ਤੁਛ, ਉਹ ਭਰਪੂਰ ਗਿਣਤੀ ਵਿਚ ਵੀ ਤੁਛ ਹਨ।
9 ਗਾਖੈ – ਪਰਸੇ ਜਾਂਦੇ ਹਨ।
10 ਜੁਹਾਰੀਆਂ – ਹੱਥ ਜੋੜ ਕੇ ਬੰਦਨਾ।
11 ਬਾਫਾਇਦੇ – ਲਾਫਾਂ ਮਾਰਦੇ ਹਨ।
12 ਤੁਰੇ – ਘੋੜੇ।
13 ਗਜਗਾਹ – ਮੱਥੇ ਦੇ ਗਹਿਣੇ ਨਾਲ ਸਜੇ ਘੋੜੇ

# ਕੂੜ ਤੇ ਸੱਚ ਦਾ ਫ਼ਰਕ

ਸਤਿਗੁਰੂ ਦੀ ਸੰਗਤ ਨਾਲ ਤਾਂ ਸਭ ਗੁਣ ਆ ਵਾਸ ਕਰਦੇ ਹਨ। ਹੋਰ ਥਾਂ ਸੇਵਨ ਨਾਲ ਪੁਰਸ਼ ਮਨਮੁਖ ਤੇ ਦੁਖੀ ਰਹਿੰਦਾ ਹੈ।

ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਸਚਾ ਪੰਥੁ ਸੁਹੇਲਾ ।
ਮਨਮੁਖ ਭਰਮ ਕਮਾਂਵਦੇ ਦੁਰਮਤਿ ਦੂਜਾ ਭਾਉ ਦੁਹੇਲਾ।
ਗੁਰਮੁਖਿ ਸੁਖ ਫਲੁ ਸਾਧਸੰਗ ਭਾਇ ਭਗਤਿ ਕਰਿ ਗੁਰਮੁਖਿ ਮੇਲਾ।
ਕੂੜੁ ਕੁਸੱਤੁ ਅਸਾਧ ਸੰਗੁ ਮਨਮੁਖ ਦੁਖ ਫਲੁ ਹੈ ਵਿਹੁਵੇਲਾ[1]।
ਗੁਰਮੁਖਿ ਆਪੁ ਗਵਾਵਣਾ ਪੈਰੀ ਪਉਣਾ ਨੇਹੁ ਨਵੇਲਾ।
ਮਨਮੁਖ[2] ਆਪੁ ਗਵਾਵਣਾ ਗੁਰਮਤਿ ਗੁਰ ਤੇ ਉਕੜੂ ਚੇਲਾ।
ਕੂੜ[3] ਸਚੁ ਸੀਹ ਬਕਰ ਖੇਲਾ ॥੧ ॥ [ਵਾਰ ੩੦

ਪੁਨ :-

ਗੁਰਮੁਖ ਸਚੁ ਸੁਲਖਣਾ ਸਭਿ ਸੁਲੱਖਣ[4] ਸਚੁ ਸੁਹਾਵਾ।
ਮਨਮੁਖ ਕੂੜੁ ਕੁਲਖਣਾ ਸਭ ਕੁਲਖਣ ਕੂੜੁ ਕੁਦਾਵਾ[5]।
ਸਚੁ ਸੁਇਨਾ ਕੂੜੁ ਕਚੁ ਹੈ ਕਚ ਨ ਕੰਚਨ ਮੁਲਿ ਮੁਲਾਵਾ ।
ਸਚੁ ਭਾਰਾ ਕੂੜੁ ਹਉਲੜਾ ਪਵੈ ਨ ਰਤਕ ਰਤਨ ਭੁਲਾਵਾ।
ਸਚੁ ਹੀਰਾ ਕੂੜ ਫਟਕੁ ਹੈ ਜੜੈ[6] ਜੜਾਵ ਨ ਜੁੜੈ ਜੁੜਾਵਾ।
ਸਚੁ ਦਾਤਾ ਕੂੜ ਮੰਗਤਾ ਦਿਹੁ ਰਾਤੀ ਚੋਰ ਸਾਹ ਮਿਲਾਵਾ ।
ਸਚੁ ਸਾਬਤੁ ਕੂੜਿ ਫਿਰਦਾ ਫਾਵਾ[7] ॥੫ ॥ [ਵਾਰ ੩੦

ਪੁਨ :-

---

1 ਵਿਹੁਵੇਲਾ – ਜ਼ਹਿਰ ਦੀ ਵੇਲ।
2 ਮਨਮੁਖ.... ਚੇਲਾ – ਮਨਮੁਖ ਨੇ ਆਪਣਾ ਆਪ ਗਵਾ ਲਿਆ ਹੈ, ਕਿਉਂ ਜੇ ਉਹ ਚੇਲਾ ਹੋ ਕੇ ਗੁਰੂ ਤੇ ਗੁਰੂ ਦੀ ਦੱਸੀ ਹੋਈ ਮੱਤ ਤੋਂ (ਉੱਕੜ) ਉਕ ਗਇਆ ਹੈ।
3 ਕੂੜ... ਖੇਲਾ – ਕੂੜ ਤੇ ਸੱਚ ਦੀ ਖੇਡ ਸ਼ੀਂਹ ਤੇ ਬੱਕਰੀ ਵਰਗੀ ਹੈ, ਅਰਥਾਤ ਸੱਚ ਸ਼ੇਰ ਵਾਂਗ ਨਿਰਭੈ ਤੇ ਕੂੜ ਬੱਕਰੀ ਵਾਂਗ ਡਰਪੋਕ ਹੈ।
4 ਸੁਲੱਖਣ – ਸ਼ੁੱਭ ਲੱਛਣ ।
5 ਕੁਦਾਵਾ – ਉਸ ਦਾ ਦਾਵਾ ਖੋਟਾ ਹੈ।
6 ਜੜੈ ਜੜਾਵ ਨ ਜੁੜੈ ਜੁੜਾਵਾਂ – ਬਲੌਰ ਹੀਰੇ ਵਾਂਗ ਜੜਾਊ ਗਹਿਣਿਆਂ ਵਿਚ ਨਹੀਂ ਜੜੀਦਾ, ਨਾ ਹੀ ਟੁਟਿਆ ਜੁੜਦਾ ਹੈ।
7 ਫਾਵਾ – ਬੇਥਵਾ, ਹੈਰਾਨ।

ਗੁਰਮੁਖਿ ਸੁਖ ਫਲੁ ਸਚੁ ਹੈ ਮਨਮੁਖ ਦੁਖ ਫਲੁ ਕੂੜੁ ਕੂੜਾਵਾ ।
ਗੁਰਮੁਖਿ[1] ਸਚੁ ਸੰਤੋਖੁ ਰੁਖੁ ਦੁਰਮਤਿ ਦੂਜਾ ਭਾਉ ਪਛਾਵਾ ।
ਗੁਰਮੁਖਿ ਸਚੁ ਅਡੋਲੁ ਹੈ ਮਨਮੁਖ ਫੇਰਿ ਫਿਰੰਦੀ ਛਾਵਾਂ ।
ਗੁਰਮੁਖਿ ਕੋਇਲ ਅੰਬ ਵਣ ਮਨਮੁਖ ਵਣਿ ਵਣਿ ਹੰਢਨਿ[2] ਕਾਵਾਂ ।
ਸਾਧ ਸੰਗਤਿ ਸਚੁ ਬਾਗ ਹੈ ਸਬਦ ਸੁਰਤਿ ਗੁਰ ਮਤੁ ਸਚਾਵਾਂ ।
ਵਿਹੁ[3] ਵਣੁ ਵਲਿ ਅਸਾਧ ਸੰਗਿ ਬਹੁਤੁ ਸਿਆਣਪ ਨਿਗੋਸਾਵਾਂ ।
ਜਿਉ ਕਰਿ ਵੇਸੁਵਾ ਵੰਸੁ ਨਿਨਾਵਾਂ[4] ॥੨॥ [ਵਾਰ ੩੦

ਸੱਚ ਨਾਲ ਕੂੜ ਨੇ ਕੀ ਰਲਣਾ ਹੋਇਆ ? ਸੱਚ ਮਜੀਠ ਦੇ ਰੰਗ ਵਾਂਗ ਪੱਕਾ, ਖੁਸ਼ਬੂਦਾਰ ਤੇ ਮਿੱਠਾ ਹੈ। ਕੂੜ ਸੁੰਭੇ ਦੇ ਰੰਗ ਵਾਂਗ ਨਾਸਵੰਤ, ਭੈੜੀ ਬੂ ਵਾਲਾ ਤੇ ਕੌੜਾ ਹੈ।

ਗੁਰਮੁਖਿ ਸਚੁ ਸੁਰੰਗ ਹੈ ਮੂਲ ਮਜੀਠ ਨ ਟਲੈ ਟਲੰਦਾ ।
ਮਨਮੁਖੁ ਕੂੜੁ ਕੁਰੰਗ ਹੈ ਫੁਲ ਕੁਸੰਭੇ ਥਿਰ ਨ ਰਹੰਦਾ।
ਥੋਮ ਕਥੂਰੀ ਵਾਸੁ ਲੈ ਨਕੁ ਮਰੋੜੇ ਮਨਿ ਭਾਵੰਦਾ ।
ਕੂੜੁ ਸਚੁ ਅੱਕ ਅੰਬ ਫਲ ਕਉੜਾ ਮਿਠਾ ਸਾਉ ਲਹੰਦਾ ।
ਸਾਹ ਚੋਰ ਸਚ ਕੂੜੁ ਹੈ ਸਾਹੁ ਸਵੈ ਚੋਰੁ ਫਿਰੈ ਭਵੰਦਾ ।
ਸਾਹ ਫੜੈ ਉਠਿ ਚੋਰ ਨੋ ਤਿਸ ਨੁਕਸਾਨੁ ਦੀਬਾਣ[5] ਕਰੰਦਾ
ਸਚ[6] ਕੂੜੈ ਲੈ ਨਿਹਣਿ ਬਹੰਦਾ ॥੬॥ [ਵਾਰ ੩੦

ਗੁਰੂ ਸੱਚੇ ਪਾਸ ਜਾ ਕੇ ਪੁਰਸ਼ ਮਾਇਆ ਤੋਂ ਅਲੋਪ ਹੋ ਜਾਂਦਾ ਹੈ। ਜਿਵੇਂ ਸੱਪਾਂ ਨਾਲ ਵੇਹੜਿਆਂ ਹੋਇਆ ਚੰਦਨ ਹੈ ਪਰ ਉਹਨੂੰ ਜ਼ਹਿਰ ਨਹੀਂ ਚੜ੍ਹਦੀ, ਨਾ ਉਸ ਦੀ ਖੁਸ਼ਬੂ ਜਾਂਦੀ ਹੈ। ਪਾਰਸ ਪੱਥਰਾਂ ਵਿਚ ਰਹਿ ਕੇ ਵੀ ਹੋਰਨਾਂ ਧਾਤਾਂ ਵਾਂਗ ਨਹੀਂ ਹੋ ਜਾਂਦਾ, ਪਾਰਸ ਹੀ ਰਹਿੰਦਾ ਹੈ। ਗੰਗਾ ਵਿਚ ਅਪਵਿਤਰ ਜਲ ਆਪ ਪਵਿੱਤਰ ਹੋ ਜਾਂਦਾ ਹੈ ਉਸ ਦਾ ਕੁਝ ਨਹੀਂ ਵਿਗੜਦਾ। ਜਿਵੇਂ ਸਮੁੰਦਰ ਨੂੰ ਅੱਗ ਨਹੀਂ ਲੱਗ ਸਕਦੀ, ਨਾ ਪਹਾੜ ਹਵਾ ਨਾਲ ਹਿਲਦੇ ਹਨ। ਸੱਚੇ ਗੁਰੂ ਦਾ ਸਾਂਗ ਭਰਨ ਵਾਲੇ ਅਸਮਾਨ ਵਲ ਤੀਰ ਮਾਰ ਰਹੇ ਹਨ। ਤੀਰ ਉਥੇ ਪੁਜ ਨਹੀਂ ਸਕਣਾ। ਮਾਰਨ ਵਾਲੇ ਦੇ ਮੂੰਹ ਤੇ ਹੀ ਆ ਡਿੱਗੇਗਾ। ਕੂੜਾ ਪਾਜ ਖੁੱਲ੍ਹ ਜਾਏਗਾ ਤੇ

---

1 ਗੁਰਮੁਖ... ਪਛਾਵਾ – ਗੁਰਮੁਖ ਤਾਂ ਸੱਚ ਤੇ ਸੰਤੋਖ ਨੂੰ ਧਾਰਨ ਵਾਲਾ ਇਕ ਰੁੱਖ ਦੀ ਤਰ੍ਹਾਂ ਹੈ ਜੋ ਅਸਲੀ ਚੀਜ਼ ਹੈ। ਖੋਟੀ ਮਤਿ ਤੇ ਦਵੈਤ ਭਾਵ ਪਰਛਾਵੇਂ ਵਾਂਗ ਹਨ। ਰੁੱਖ ਦਾ ਕੰਮ ਰਹਿਣਾ ਪਰ ਪਰਛਾਵਾ ਨਾਸਵੰਤ ਹੈ।

2 ਹੰਢਨਿ – ਫਿਰਦੇ ਹਨ।

3 ਵਿਹੁ ਵਣ... ਨਿੱਗੋਸਾਵਾ – ਅਸਾਧ ਸੰਗ ਵਿਹੁ ਨਾਲ ਵਲਿਆ ਹੋਇਆ ਬਨ ਹੈ, ਬਹੁਤ ਸਿਆਣਪ ਦੇ ਹੁੰਦੇ ਵੀ ਕੋਈ ਉਸ ਦਾ ਮਾਲਕ ਨਹੀਂ। ਜ਼ਹਿਰ ਦੇ ਬਨ ਵਿਚ ਜਾ ਕੇ ਮੌਤ ਹੈ ਇਸ ਲਈ ਕੋਈ ਉਥੇ ਜਾਂਦਾ ਨਹੀਂ ਭਾਵੇਂ ਉੱਥੇ ਕਿੰਨੇ ਹੀ ਰੁੱਖ ਹਨ।

4 ਨਿਨਾਵਾ – ਬਿਨਾਂ ਨਾਮ ਦੇ। ਕੰਜਰੀ ਦੇ ਪੁਤਰ ਦੇ ਪਿਉ ਦਾ ਨਾਮ ਕੌਣ ਦੱਸੇ ?

5 ਦੀਬਾਣੁ – ਰਾਜ ਦਰਬਾਰ ਵਿਚ ।

6 ਸੱਚ.... ਬਹੰਦਾ – ਸੱਚ ਕੂੜ ਨੂੰ ਪਕੜ ਕੇ ਨਰੜ ਕੇ ਬੰਨ੍ਹ ਰੱਖਦਾ ਹੈ। ਸੱਚ ਦੇ ਸਾਹਮਣੇ ਕੂੜ ਚਾਲ ਨਹੀਂ ਸਕਦਾ।

ਅੰਤ ਪਛਤਾਵਾ ਹੀ ਹੋਵੇਗਾ।

ਗੁਰਮੁਖਿ ਸਚੁ ਅਲਿਪਤੁ ਹੈ ਕੂੜਹੁ ਲੇਪੁ ਨ ਲਗੈ ਭਾਈ ।
ਚੰਦਨ ਸਪੀ ਵੇੜਿਆ ਚੜੈ ਨ ਵਿਸੁ ਨ ਵਾਸੁ ਘਟਾਈ ।
ਪਾਰਸੁ ਅੰਦਰਿ ਪਥਰਾ ਅਸਟ ਧਾਤੁ ਮਿਲਿ ਵਿਗੜਿ ਨ ਜਾਈ ।
ਗੰਗ ਸੰਗਿ ਅਪਵਿਤ੍ਰ ਜਲੁ ਕਰਿ ਨ ਸਕੈ ਅਪਵਿਤ੍ਰ ਮਿਲਾਈ ।
ਸਾਇਰ ਅਗਿ ਨ ਲਗਈ ਮੇਰੁ ਸੁਮੇਰੁ ਨ ਵਾਉ ਡੁਲਾਈ ।
ਥਾਣੁ ਨ ਧੁਰਿ ਅਸਮਾਨਿ ਜਾਇ ਵਾਹੇਦੜੁ[1] ਪਿਛੈ ਪਛੁਤਾਈ ।
ਓੜਕਿ ਕੂੜੁ ਕੂੜੋ ਹੁਇ ਜਾਈ ॥੧੮॥ [ਵਾਰ ੩੦

ਸੱਚ ਉਤੇ ਕੋਈ ਮਾਣ ਵੀ ਕਰੇ ਤਾਂ ਹੋ ਸਕਦਾ ਹੈ। ਕਿਉਂ ਜੋ ਸੱਚ ਬਲਵਾਨ ਹੈ ਤੇ ਦਰਗਾਹ ਵਿਚ ਕਬੂਲ ਹੋਵੇਗਾ, ਪਰ ਕੂੜ ਉਤੇ ਕੋਈ ਕੀ ਮਾਣ ਕਰੇ ? ਜਿਸਨੇ ਦਰਗਾਹ ਵਿਚੋਂ ਧੱਕੇ ਖਾਣੇ ਹਨ। ਜੇ ਪੁਰਸ਼ ਕੂੜ ਦੀ ਸੇਵਾ ਕਰ ਰਹੇ ਹਨ ਉਹ ਇਹ ਬੀਜ ਕੇ ਚੂਰੀ ਕਿਵੇਂ ਖਾਣਗੇ?

ਸਚੁ[2] ਸਚਾਵਾ ਮਾਣੁ ਹੈ ਕੂੜ ਕੂੜਾਵੀ ਮਣੀ ਮਨੂਰੀ ।
ਕੂੜੈ ਕੂੜੀ ਪਾਇ[3] ਹੈ ਸਚੁ ਸਚਾਵੀ ਗੁਰਮਤਿ ਪੂਰੀ ।
ਕੂੜਾ ਕੂੜਾ ਜੋਰਿ ਹੈ ਸਚਿ ਸਤਾਣੀ ਗਰਬ ਗਰੂਰੀ ।
ਕੂੜੁ ਨ ਦਰਗਹ ਮੰਨੀਐ ਸਚੁ ਸੁਹਾਵਾ ਸਦਾ ਹਜੂਰੀ ।
ਸੁਕਰਾਨਾ ਹੈ ਸਚੁ ਘਰਿ ਕੂੜੁ ਕੁਫਰ ਘਰਿ ਨਾ[4] ਸਾਬੂਰੀ ।
ਹਸਤ ਚਾਲ ਹੈ ਸਚ ਦੀ ਕੂੜਿ ਕੁਢੰਗੀ ਚਾਲ ਭੇਡੂਰੀ[5]।
ਮੂਲੀ ਪਾਨ ਡਿਕਾਰ ਜਿਉ ਮੁਲਿ ਨ ਤੁਲਿ ਲਸਣੁ ਕਸਤੂਰੀ ।
ਬੀਜੈ ਵਿਸੁ ਨ ਖਾਵੈ ਚੂਰੀ ॥੧੯॥ [ਵਾਰ ੩੦

ਭਾਵੇਂ ਕਿੰਨਾ ਜ਼ੋਰ ਲਾਵੋ ਸੱਚ ਨਾਲ ਕੂੜ ਨਹੀਂ ਰਲ ਸਕਦਾ, ਉਸ ਦੀ ਸੱਚ ਵਿਚ ਸਮਾਈ ਹੀ ਨਹੀਂ ।

ਚ ਸੰਪੂਰਣ ਨਿਰਮਦਾ ਤਿਸੁ ਵਿਚਿ ਕੂੜੁ ਨ ਰਲਦਾ ਰਾਈ ।
ਅਖੀ[6] ਕਤੁ ਨ ਸੰਜਰੈ ਤਿਣੁ ਅਉਖਾ ਦੁਖਿ ਰੈਣਿ ਵਿਹਾਈ ।
ਭੋਜਣ ਅੰਦਰਿ ਮਖਿ ਜਿਉ ਹੋਇ ਦੁਕਧਾ[7] ਫੇਰਿ ਕਢਾਈ ।

1 ਵਾਹੇਦੜੁ – ਵਾਹੁਣ ਵਾਲਾ ।
2 ਸਚ ਸਚਾਵਾ... ਮਨੂਰੀ – ਸੱਚ ਉਪਰ ਮਾਣ ਵੀ ਸੱਚਾ ਹੈ, ਪਰ ਕੂੜ ਉਤੇ (ਮਣੀ ਮਨੂਰੀ) ਮਨ ਦਾ ਮਾਣ ਕੂੜਾ ਹੈ।
3 ਪਾਇ – ਦਰਜਾ, ਅਬਰੋ ।
4 ਨਾ ਸਾਬੂਰੀ – ਅਸੰਤੋਖ, ਤ੍ਰਿਸ਼ਣਾ ।
5 ਭੇਡੂਰੀ – ਭੇਡ ਵਰਗੀ ।
6 ਅੱਖੀ ਕੱਤ ਨ ਸੰਜਰੈ ਤਿਣੁ ਅਉਖਾ – ਅੱਖਾਂ ਵਿਚ (ਕੱਤ ਤਿਨ) ਜ਼ਰਾ ਜਿੰਨਾ ਤੀਲਾ ਭੀ ਨਹੀਂ ਸਮਾਉਂਦਾ ਔਖਾ ਕਰਦਾ ਹੈ।
7 ਦੁਕਧਾ – ਉਲਟੀ ।

ਰੂਈ ਅੰਦਰਿ ਚਿਣਗ ਵਾਗ ਦਾਹਿ ਭਸਮੰਤੁ ਕਰੇ ਦੁਖਦਾਈ ।
ਕਾਂਜੀ ਦੁਧਬ ਕੁਸੁਧ ਹੋਇ ਫਿਟੈ[1] ਸਾਦਹੁ ਵੰਨਹੁ ਜਾਈ ।
ਮਹੁਰਾ ਚੁਖਕੁ ਚਖਿਆ ਪਾਤਿਸਾਹਾ ਮਾਰੈ ਸਹਸਾਈ[2] ।
ਸਚਿ ਅੰਦਰਿ ਕਿਉ ਕੂੜੁ ਕਮਾਈ ॥੧੭॥ [ਵਾਰ ੩੦

ਘੜੇ ਵਟੇ ਦਾ ਕੀ ਮੇਲ ਹੈ ?

ਸਚੁ ਸੋਹੇ ਸਿਰ ਪਗ ਜਿਉ ਕੋਝਾ ਕੂੜੁ ਕੁਥਾਇ[3] ਕਛੋਟਾ ।
ਸਚੁ ਸਤਾਣਾ ਸਾਰਦੂਲੁ[4] ਕੂੜੁ ਜਿਵੇਂ ਹੀਣਾ[5] ਹਰਣੋਆ ।
ਲਾਹਾ ਸਚੁ ਵਣੇਜੀਐ ਕੂੜੁ ਕਿ ਵਣਜਹੁ ਆਵੈ ਤੋਟਾ ।
ਸਚੁ ਖਰਾ ਸਾਬਾਸਿ ਹੈ ਕੂੜੁ ਨ ਚਲੈ ਦਮੜਾ ਖੋਟਾ।
ਤਾਰੇ[6] ਲਖ ਅਮਾਵਸੈ ਘੇਰਿ ਅਨੇਰਿ ਚਨਾਇਣੁ ਹੋਟਾ।
ਸੂਰਜ ਇਕ ਚੜੰਦਿਆ ਹੋਇ ਅਠਖੰਡ ਪਵੈ ਫਲਫੋਟਾ ।
ਕੂੜੁ[7] ਸਚੁ ਜਿਉ ਵਟੁ ਘੜੋਟਾ ॥੭॥ [ਵਾਰ ੩੦

ਸੱਚ ਤੇ ਕੂੜ ਕਰਤੂਤ ਤੋਂ ਝੱਟ ਪਛਾਣਿਆ ਜਾਂਦਾ ਹੈ।

ਸੁਹਣੇ[8] ਸਾਮਰਤਖ[9] ਜਿਉ ਕੂੜੁ ਸਚੁ ਵਰਤੈ ਵਰਤਾਰਾ ।
ਹਰਿ[10] ਚੰਦਉਰੀ ਨਗਰ ਵਾਂਗੁ ਕੂੜੁ ਸਚੁ ਪਰਗਟੁ ਪਾਹਾਰਾ[11] ।
[12]ਨਦੀ ਪਛਾਵਾਂ ਮਾਣਸਾ ਸਿਰ ਤਲਵਾਇਆ ਅੰਬਰ ਤਾਰਾ ।

---

1 ਫਿਟੈ – ਇਕ ਛਿੱਟ ਨਾਲ । ਫਿਟੈ ਭੀ ਪਾਠ ਹੈ।
2 ਸਹਸਾਈ – ਤੁਰਤ ਹੀ ।
3 ਕੁਥਾਇ ਕਛੋਟਾ – ਅਪਵਿਤਰ ਥਾਂ ਨੂੰ ਢੱਕਣ ਲਈ ਕੱਛ ਵਾਂਗ ਹੈ।
4 ਸਾਰਦੂਲੁ – ਸ਼ੇਰ ।
5 ਹੀਣਾ – ਮਾੜਾ, ਕਮਜ਼ੋਰ ।
6 ਤਾਰੇ ਲਖ..... ਫਲਫੋਟਾ – ਮਸਿਆ ਨੂੰ ਲੱਖਾਂ ਤਾਰੇ ਚੜ੍ਹੇ ਹੁੰਦੇ ਹਨ ਪਰ ਅਨ੍ਹੇਰੇ ਦਾ ਘੇਰਾ ਪਿਆ ਹੀ ਰਹਿੰਦਾ ਹੈ ਤੇ ਚਾਨਣਾ ਹਟਿਆ ਰਹਿੰਦਾ ਹੈ। ਇਕੋ ਸੂਰਜ ਚੜ੍ਹਨ ਨਾਲ ਅੱਠ ਟੋਟੇ ਹੋ ਕੇ ਅਨ੍ਹੇਰੇ ਨੂੰ (ਫ਼ਲਫੋਟਾ) ਅਫੜਾ-ਤਫੜੀ ਪੈ ਜਾਂਦੀ ਹੈ ਅਰਥਾਤ ਤੁਰੰਤ ਨੱਠ ਜਾਂਦਾ ਹੈ।
7 ਕੂੜੁ....ਘੜੋਟਾ – ਸੱਚ ਵੱਟੇ ਵਾਂਗ ਨਿਗਰ ਹੈ। ਕੂੜ ਘੜੇ ਵਾਗ ਫੁਲਿਆ ਹੋਇਆ ਵਿਚੋਂ ਖਾਲੀ ਹੈ, ਸੱਚ ਨਾਲ ਵਜ ਕੇ ਟੁੱਟੇਗਾ ਹੀ ।
8 ਸੁਹਣੇ – ਸੁਪਨੇ।
9 ਸਾਮਰਤਖ – ਪ੍ਰਤੱਖ ਗਿਆਨ ਜੋ ਜਾਗਦਿਆਂ ਹੁੰਦਾ ਹੈ।
10 ਹਰਿ ਚੰਦਉਰੀ – ਨਜਰ ਦੇ ਉਕਾਈ ਖਾ ਜਾਣ ਨਾਲ ਐਵੇਂ ਨੱਗਰ ਵੱਸਦਾ ਦਿੱਸਦਾ ਹੈ, ਕੋਲ ਜਾਓ ਤਾਂ ਕੁਝ ਨਹੀਂ ਹੁੰਦਾ, ਅਜਿਹੇ ਕੂੜੇ ਨਗਰ ਨੂੰ ਹਰਿ ਚੰਦਉਰੀ ਆਖਦੇ ਹਨ।
11 ਪਾਹਾਰਾ – ਪਸਾਰਾ ।
12 ਨਦੀ ਪਛਾਵਾਂ... ਤਾਰਾ – ਕੂੜ ਦੀ ਵੀ ਇਹੋ ਜਿਹੀ ਅਧੋਗਤੀ ਹੈ, ਜਿਵੇਂ ਮਨੁੱਖ ਤਾਂ ਸਿੱਧਾ ਹੁੰਦਾ ਹੈ ਪਰ ਨਦੀ ਵਿਚ ਉਸ ਦਾ ਪਰਛਾਵਾਂ (ਸਿਰ ਤਲਵਾਇਆ) ਉਲਟਾ, ਸਿਰ ਹੇਠਾਂ ਤੇ ਪੈਰ ਉਤੇ, ਦਿੱਸਦਾ ਹੈ। (ਅੰਬਰ) ਅਕਾਸ਼ ਵਿਚ ਤਾਰਾ ਉਪਰ ਹੁੰਦਾ ਹੈ ਪਰ ਨਦੀ ਵਿਚ ਹੇਠਾਂ ਦਿੱਸਦਾ ਹੈ।

ਧੂਅਰੁ[1] ਧੁੰਧੂਕਾਰ ਹੋਇ ਤੁਲਿ ਨ ਘਣਹਰਿ ਵਰਸਣ ਹਾਰਾ ।
ਸਾਉ[2] ਨ ਸਿਮਰਣਿ ਸਕਰੈ ਦੀਪਕ ਬਾਝੁ ਨ ਮਿਟੈ ਅੰਧਾਰਾ ।
ਲੜੇ[3] ਨ ਕਾਗਲਿ ਲਿਖਿਆ ਚਿਤੁ ਚਿਤੇਰੇ ਸੈ ਹਥੀਆਰਾ ।
ਸਚੁ ਕੂੜੁ ਕਰਤੂਤਿ ਵੀਚਾਰਾ ॥ ੮ ॥ [ਵਾਰ ੩੦

ਸੱਚ ਇਕ ਸੁਭਾਵਿਕ ਗੱਲ ਹੈ ਜਿਹਦੇ ਨਾਲ ਸਹਿਜੇ ਹੀ ਸਭ ਕੰਮ ਰਾਸ ਹੁੰਦੇ ਜਾਂਦੇ ਹਨ। ਕੂੜ ਇਕ ਨਵੀਨ ਯਤਨ ਹੈ ਜਿਹੜਾ ਨਾਸ ਕੀਤੇ ਬਿਨਾਂ ਨਹੀਂ ਰਹੇਗਾ। ਸੱਚੇ ਸਤਿਗੁਰਾਂ ਪਾਸੋਂ ਸੱਚ ਦੀ ਭੁੱਖ ਲਗਦੀ ਤੇ ਆਦਮੀ ਕੂੜ ਨੂੰ ਖਾ ਜਾਂਦਾ ਹੈ ਤੇ ਉਹਦਾ ਦੁੱਖ ਦੂਰ ਹੋ ਜਾਂਦਾ ਹੈ। ਪਰ ਸਵਾਂਗੀ ਗੁਰੂਆਂ ਪਾਸੋਂ ਕੁਝ ਨਹੀਂ ਬਣਦਾ ।

ਸਚੁ ਸਮਾਇਣੁ[4] ਦੁਧ ਵਿਚਿ ਕੂੜ ਵਿਗਾੜ ਕਾਂਜੀ ਦੀ ਚੁਖੈ।
ਸਚੁ[5] ਭੋਜਨੁ ਮੁਹਿ ਖਾਵਣਾ ਇਕੁ ਦਾਣਾ ਨਕੈ ਵਲਿ ਦੁਖੈ ।
ਫਲਹੁ[6] ਰੁਖ ਰੁਖਹੁ ਸੁ ਫਲੁ ਅੰਤਿ ਕਾਲਿ ਖਉ ਲਾਖਹੁ ਰਖੈ ।
ਸਉ ਵਰਿਆ ਅਗਿ ਰੁਖ ਵਿਚਿ ਭਸਮ ਕਰੈ ਅਗਿ ਬਿੰਦਕੁ ਧੁਖੈ।
ਸਚੁ ਦਾਰੂ ਕੂੜੁ ਰੋਗੁ ਹੈ ਵਿਣੁ[7] ਗੁਰ ਵੈਦ ਵੇਦਨਿ ਸਨਮੁਖੇ ।
ਸਚੁ ਸਥੋਈ ਕੂੜ ਠਗੁ ਲਗੈ ਦੁਖੁ ਨ ਗੁਰਮੁਖਿ ਸੁਖੈ ।
ਕੂੜੁ ਪਚੈ ਸਚੈ ਦੀ ਭੁਖੈ ॥ ੯ ॥ [ਵਾਰ ੩੦

ਅੰਤ ਵਿਚ ਕੂੜ ਨੇ ਧ੍ਰੋਹ ਕਮਾਉਣਾ ਹੈ ਤੇ ਸੱਚ ਨੇ ਹੀ ਸਹਾਈ ਹੋਣਾ ਹੈ।

ਕੂੜੁ ਕਪਟ ਹਥਿਆਰੁ ਜਿਉ ਸਚੁ ਰਖਵਾਲਾ ਸਿਲਹ[8] ਸੰਜੋਆ ।
ਕੂੜੁ ਵੈਰੀ ਨਿਤ ਜੋਹਦਾ[9] ਸਚੁ ਸੁਮਿਤੁ ਹਿਮਾਇਤਿ ਹੋਆ ।
ਸੂਰਵੀਰੁ ਵਰਿਆਮੁ ਸਚੁ ਕੂੜੁ ਕੁੜਾਵਾ ਕਰਦਾ ਢੋਆ[10]।

---

1 ਧੂਅਰੁ – ਧੂਆਂ, ਸਿਆਲ ਵਿਚ ਸਵੇਰੇ ਧੂਆ ਪੈ ਜਾਂਦਾ ਹੈ, ਪਰ ਉਹ (ਘਣਹਰੇ) ਬੱਦਲ ਵਾਂਗ ਵੱਸਣ ਵਾਲਾ ਨਹੀਂ ਹੁੰਦਾ ।

2 ਸਾਉ... ਅੰਧਾਰਾ – ਨਿਰਾ (ਸਿਮਰਣ) ਯਾਦ ਕਰਨ ਨਾਲ ਸ਼ੱਕਰ ਦਾ ਸਵਾਦ ਨਹੀਂ ਆ ਜਾਣਾ, ਨਾ ਹੀ ਦੀਪਕ ਦਾ ਨਾਮ ਲਿਆ ਅੰਧੇਰਾ ਜਾਂਦਾ ਹੈ। ਸੱਚ ਤਾਂ ਸ਼ੱਕਰ ਵਾਂਗ ਮਿੱਠਾ ਤੇ ਚਾਨਣ ਕਰਨ ਵਾਲਾ ਦੀਵਾ ਹੈ। ਕੂੜ ਸ਼ੱਕਰ ਤੇ ਦੀਵੇ ਦੇ ਨਾਮ ਲੈਣ ਵਤ ਹੈ। ਅਸਲੀਅਤ ਕੁਝ ਨਹੀਂ ।

3 ਲੜੇ... ਹਥੀਆਰਾ – (ਕਾਗਲ) ਕਾਗਜ਼ਪੁਰ ਬਣੀ ਹੋਈ ਮੂਰਤ ਲੜ ਨਹੀਂ ਸਕਦੀ ਭਾਵੇਂ (ਚਿਤੇਰੇ) ਮੂਰਤ ਪਾਣ ਵਾਲੇ ਨੇ ਸੌ ਹਥਿਆਰ (ਚਿੱਤ) ਚਿੱਤਰ ਦਿਤੇ ਹੋਣ। ਸੱਚ ਜੀਂਵਦੇ ਜਾਗਦੇ ਸੂਰਮੇ ਵਾਂਗਣ ਹੈ, ਕੂੜ ਇਕ ਸੂਰਬੀਰ ਦੀ ਮੂਰਤ ਹੀ ਮੂਰਤ ਹੈ।

4 ਸਮਾਇਣੁ – ਲੱਸੀ ਜੋ ਜਾਗ ਲਈ ਦੁੱਧ ਵਿਚ ਪਾਂਦੇ ਹਨ।

5 ਸੱਚ...ਦੁਖੈ – ਸੱਚ ਬੋਲਣਾ ਮੂੰਹ ਵਲੋਂ ਭੋਜਨ ਖਾਣ ਦੀ ਤਰ੍ਹਾਂ ਹੈ, ਅਰਥਾਤ ਸੁਭਾਵਿਕ ਤੇ ਸੁਖਦਾਈ ਹੈ।

6 ਫਲਹੁ ਰੁਖ.....ਰੁਖੈ – ਸੁਭਾਵਿਕ ਰਹੇ ਤਾਂ ਫਲ ਤੋਂ ਰੁੱਖ ਤੇ ਰੁੱਖ ਤੋਂ ਫਿਰ ਸੁੰਦਰ ਫਲ ਹੁੰਦਾ ਜਾਏਗਾ । ਪਰ ਜੇ ਲਾਖ ਪੈ ਜਾਵੇ ਤਾਂ ਰੁੱਖ ਨੂੰ (ਖਉ) ਡਰ ਹੈ (ਅੰਤਕਾਲ) ਮੌਤ ਦਾ। ਸੱਚ ਪੁਰਸ਼ ਬੋਲਦਾ ਰਹੇ ਤਾਂ ਸਹਜੇ ਹੀ ਵਿਹਾਰ ਚਲਦਾ ਜਾਏਗਾ, ਪਰ ਜੇ ਕੂੜ ਦੀ ਲਾਖ ਵਿਚ ਆ ਪਵੇ ਤਾਂ ਨਾਸ ਦਾ ਡਰ ਹੈ।

7 ਵਿਣੁ ਗੁਰ ਵੈਦ ਵੇਦਨਿ ਸਨਮੁਖੇ – ਗੁਰੂ ਵੈਦ ਦੇ ਸਾਹਮਣੇ ਹੋਣ ਤੋਂ ਬਿਨਾਂ ਪੀੜਾ ਹੀ ਹੈ।

8 ਸਿਲਹ – (ਅਸਲਹ) ਹਥਿਆਰ ।

9 ਜੋਹਦਾ – (ਸਮਾ) ਵੇਖਦਾ ਹੈ (ਮਾਰਨ ਲਈ)।

10 ਢੋਆ – ਮੇਲ ।

ਨਿਹਚਲੁ ਸਚੁ ਸੁਥਾਇ ਹੈ ਲਰਜੈ[1] ਕੂੜੁ ਕੁਥਾਇ ਖੜੋਆ ।
ਸਚਿ ਫੜਿ ਕੂੜੁ ਪਛਾੜਿਆ ਚਾਰਿ ਚਕ ਵੇਖਨ ਤ੍ਰੈ ਲੋਆ।
ਕੂੜੀਂ ਕਪਟੁ ਰੋਗੀ ਸਦਾ ਸਚੁ ਸਦਾ ਹੀ ਨਵਾ ਨਿਰੋਆ ।
ਸਚੁ ਸਚਾ ਕੂੜੁ ਕੂੜੁ ਵਿਖੋਆ ॥੧੦॥ [ਵਾਰ ੩੦

ਸੱਚ ਤੋਂ ਸਾਰੇ ਗੁਣ ਆ ਜਾਂਦੇ ਹਨ ਤੇ ਪ੍ਰਕਾਸ਼ ਹੋ ਜਾਂਦਾ ਹੈ, ਕੂੜ ਔਗੁਣਾਂ ਦੀ ਖਾਣ ਤੇ ਸੁਧਾ ਅਨ੍ਹੇਰਾ ਹੈ।

ਸਚੁ ਸੂਰਜੁ ਪਰਗਾਸੁ ਹੈ ਕੂੜਹੁ ਘੁਘੂ ਕੁਝੁ ਨ ਸੁਝੈ।
ਸਚ ਵਣਸਪਤਿ ਬੋਹੀਐ ਕੂੜਹੁ ਵਾਸ ਨ ਚੰਦਨ ਬੁਝੈ।
ਸਚਹੁ ਸਫਲ ਤਰੋਵਰਾ ਸਿੰਮਲੁ ਅਫਲ ਵਡਾਈ ਲੁਝੈ ।
ਸਾਵਣਿ ਵਣ ਹਰੀਆਵਲੇ ਸੁਕੈ ਅਕੁ ਜਵਾਹਾਂ ਰੁਝੈ।
ਮਾਣਕ ਮੋਤੀ ਮਾਨਸਰਿ ਸੰਖਿ ਨਿਸਖਣਿ ਹਸਤਿਨਿ[2] ਦੁਝੈ।
ਸਚੁ[3] ਗੰਗੋਦਕੁ ਨਿਰਮਲਾ ਕੂੜਿ ਰਲੈ ਮਦ ਪਰਗਟੁ ਗੁਝੈ।
ਸਚੁ ਸਚਾ ਕੂੜ ਕੂੜਹੁ ਬੁਝੈ[4]॥੧੧॥ [ਵਾਰ ੩੦

ਉਸ ਸਦਾ ਜਾਗਦੇ ਸੱਚੇ ਸਤਿਗੁਰੂ ਦੀ ਸ਼ਰਨ ਲੈ ਕੇ ਅਸੀਂ ਪਾਰ ਪੈ ਲੰਘਦੇ ਹਾਂ, ਕੂੜ ਦੇ ਅਨ੍ਹੇਰੇ ਵਿਚ ਠੋਕਰਾਂ ਹੀ ਠੋਕਰਾਂ ਹਨ।

ਕੂੜੁ ਸੁਤਾ ਸਚੁ ਜਾਗਦਾ ਸਚੁ ਸਾਹਿਬ ਦੇ ਮਨਿ ਭਾਇਆ ।
ਸਚੁ ਸਚੇ ਕਰਿ ਪਾਹਰੂ[5] ਸਚ ਭੰਡਾਰ ਉਤੇ ਬਹਲਾਇਆ ।
ਸਚੁ ਆਗੂ ਆਨ੍ਹੇਰ ਕੂੜ ਉਝੜਿ ਦੂਜਾ ਭਾਉ ਚਲਾਇਆ।
ਸਚੁ ਸਚੇ ਕਰਿ ਫਉਜਦਾਰ ਰਾਹੁ ਚਲਾਵਣੁ ਜੋਗੁ ਪਠਾਇਆ।
ਜਗ ਭਵਜਲ ਮਿਲਿ ਸਾਧ ਸੰਗਿ ਗੁਰੁ ਬੋਹਿਥੈ ਚਾੜਿ ਤਰਾਇਆ।
ਕਾਮੁ ਕ੍ਰੋਧੁ ਲੋਭੁ ਮੋਹੁ ਫੜਿ ਅਹੰਕਾਰੁ ਗਰਦਨਿ ਮਰਵਾਇਆ ।
ਪਾਰਿ ਪਏ ਗੁਰੁ ਪੂਰਾ ਪਾਇਆ ॥੧੩॥ [ਵਾਰ ੩੦

ਐਸੇ ਸੱਚ ਰੂਪੀ ਨਿਸ਼ਚਲ ਥੇਹ ਸਾਧ ਸੰਗ ਵਿਚ ਜੋ ਜਾ ਵਸੇ ਹਨ ਉਨ੍ਹਾਂ ਵਿਚ ਸ਼ੁਭ ਗੁਣ ਪ੍ਰਵੇਸ਼ ਕਰ ਗਏ ਹਨ ਤੇ ਹਉਮੈ ਕੂੜੀ ਉਨ੍ਹਾਂ ਵਿਚੋਂ ਨਿਕਲ ਗਈ ਹੈ। ਭਾਈ ਜੀ ਕਹਿੰਦੇ ਹਨ ਮੈਂ ਐਸਿਆਂ ਸੱਜਨਾਂ ਤੋਂ ਬਲਿਹਾਰ ਹਾਂ ।

ਨਿਹਚਲ ਸਚਾ ਥੇਹੁ ਹੈ ਸਾਧ ਸੰਗੁ ਪੰਜੇ ਪਰਧਾਨਾ।
ਸਤਿ ਸੰਤੋਖੁ ਦਇਆ ਧਰਮੁ ਅਰਥੁ ਸਮਰਥੁ[6] ਸਭੋ ਬੰਧਾਨਾ ।

---

1 ਲਰਜੈ – ਕੰਬਦਾ ਹੈ।

2 ਹਸਤਿਨਿ ਦੁਝੈ – ਹੱਥਾਂ ਵਿਚ ਘੁਟੀਦਾ ਹੈ (ਵਜਾਉਣ ਲੱਗਿਆਂ ਹੱਥਾਂ ਦੀ ਪੀੜਾ ਸਹਾਰਦਾ ਹੈ।)।

3 ਸਚੁ...ਗੁਝੈ – ਸੱਚ ਰੂਪੀ ਗੰਗਾਜਲ ਵਿਚ ਜੇ ਕੂੜ ਦੀ ਸ਼ਰਾਬ ਛੁਪਾ ਕੇ ਵੀ ਰਲਾਈਏ ਤਾਂ ਵੀ ਪਰਗਟ ਹੋ ਜਾਉ।

4 ਬੁਝੈ – ਵਜਦਾ ਹੈ, ਕਹੀਦਾ ਹੈ।

5 ਪਾਹਰੂ – ਚੌਕੀਦਾਰ ।

6 ਸਮਰਥੁ ਸਭੋ ਬੰਧਾਨਾ – ਸਾਰੇ (ਬੰਧਾਨਾ) ਸੰਜਮਾਂ ਵਿਚ ਸਮਰੱਥ ਹਨ, ਸਾਰੇ ਸੰਜਮ ਸਾਧੇ ਹੋਏ ਹਨ।

ਗੁਰ ਉਪਦੇਸੁ ਕਮਾਵਣਾ ਗੁਰਮੁਖਿ ਨਾਮਦਾਨੁ ਇਸਨਾਨਾ।
ਮਿਠਾ ਬੋਲਣ ਨਿਵਵਿ ਚਲਣੁ ਹਥਹੁ ਦੇਣ ਭਗਤਿ ਗੁਰ ਗਿਆਨਾ।
ਦੁਹੀ ਸਰਾਈ ਸੁਰਖਰੂ ਸਚੁ ਸਬਦੁ ਵਜੈ ਨੀਸਾਨਾ[1]।
ਚਲਣੁ ਜਿਨ੍ਹੀ ਜਾਣਿਆ ਜਗ ਅੰਦਰਿ ਵਿਰਲੇ ਮਿਹਮਾਨਾ।
ਆਪ ਗਵਾਇ ਤਿਸ ਕੁਰਬਾਨਾ ॥੧੫॥ [ਵਾਰ ੩੦

ਪਰ ਜੋ ਕੂੜ ਵਿਚ, ਜੋ ਗੋਇਲ ਵਤ ਹੈ, ਜਾ ਵਸੇ ਹਨ ਉਨ੍ਹਾਂ ਸਭ ਔਗੁਣ ਲੈ ਲਏ ਹਨ। ਰਾਜ ਡੰਡ ਇਥੇ ਮਿਲਦਾ ਹੈ, ਅੱਗੇ ਜਮਡੰਡ ਮਿਲੇਗਾ। ਭਲਾ ਜਿਨ੍ਹਾਂ ਅੱਗ ਖਾਧੀ ਉਨ੍ਹਾਂ ਦੇ ਪੇਟੋਂ ਅੰਗਾਰਾਂ ਬਿਨਾ ਹੋਰ ਕੀ ਨਿਕਲਣਾ ਸੀ ?

ਕੂੜ ਅਹੇਰੀ[2] ਪਿੰਡ ਹੈ ਪੰਜ ਦੂਤ ਵਸਨਿ ਬੁਰਿਆਰਾ।
ਕਾਮ ਕਰੋਧੁ ਵਿਰੋਧੁ ਲਿਤ ਲੋਭੁ ਮੋਹੁ ਧ੍ਰੋਹੁ ਅਹੰਕਾਰਾ।
ਖਿੰਜੋਤਾਣੁ ਅਸਾਧੁ ਸੰਗੁ ਵਰਤੈ ਪਾਪੈ ਦਾ ਵਰਤਾਰਾ।
ਪਰਧਨ ਪਰਨਿੰਦਾ ਪਿਆਰੁ ਪਰਨਾਰੀ ਸਿਉ ਵਡੇ ਵਿਕਾਰਾ।
ਖਲੁਹਲੁ ਮੂਲਿ ਨ ਚੁਕਈ ਰਾਜ ਡੰਡ ਜਮ ਡੰਡੁ ਕਰਾਰਾ।
ਦੁਹੀ ਸਰਾਈ ਜਰਦਰੂ ਜੰਮਣ ਮਰਣ ਨਰਕਿ ਅਵਤਾਰਾ।
ਅਗੀ ਫਲ ਹੋਵਨਿ ਅੰਗਿਆਰਾ ॥੧੬॥ [ਵਾਰ ੩੦

ਅੰਤਮ ਸਿੱਟਾ ਇਹ ਹੈ ਕਿ ਸੱਚ ਨਾਲ ਦਰਗਾਹ ਵਿਚ ਸੁਰਖਰੂਈ ਹੋਵੇਗੀ ਤੇ ਕੂੜ ਨਾਲ ਧੱਕੇ ਵੱਜਣਗੇ। ਹੁਣ ਜੇਹਾ ਕੋਈ ਬੀਜੇਗਾ ਉਹੋ ਜੇਹਾ ਹੀ ਖੱਟੇਗਾ।

ਸਚੁ ਸੁਭਾਉ ਮਜੀਠ ਦਾ ਸਹੈ ਅਵਟਣ[3] ਰੰਗੁ ਚੜਾਏ।
ਸਣ[4] ਜਿਉ ਕੂੜੁ ਸੁਭਾਉ ਹੈ ਖਲ ਕਢਾਇ ਵਟਾਇ ਬਨਾਏ।
ਚੰਨਣ ਪਰਉਪਕਾਰ ਕਰਿ ਅਫਲ ਸਫਲ ਵਿਚਿ ਵਾਸੁ ਵਸਾਏ।
ਵਡਾ ਵਿਕਾਰੀ ਵਾਂਸ ਹੈ ਹਉਮੈ ਜਲੈ ਗਵਾਢੁ ਜਲਾਏ।
ਜਾਲ ਅਮਿਓ ਰਸੁ ਕਾਲਕੂਟੁ ਖਾਧੇ ਮਾਰੈ ਮੁਏ ਜੀਵਾਏ।
ਦਰਗਹ ਸਚੁ ਕਬੂਲੁ ਹੈ ਕੂੜਹੁ ਦਰਗਹ ਮਿਲੈ ਸਜਾਏ।
ਜੋ ਬੀਜੈ ਸੋਈ ਫਲੁ ਖਾਏ ॥੨੦॥ (ਵਾਰ ੩੦

## ਸੇਵਕ

ਭਲੇ ਪੁਰਸ਼ ਭਾਵੇਂ ਕਿਸੇ ਵਰਨ ਵਿਚੋਂ ਆਉਣ, ਜਦ ਹਉਮੈ ਗੰਵਾ ਦਿਤੀ ਤੇ ਸੇਵਾ ਵਿਚ ਲੱਗ ਗਏ ਉਹ ਇਕ ਹੋ ਗਏ।

ਸਾਵੇ ਪੀਲੇ ਪਾਨ ਹਹਿ ਓਇ ਵੇਲਹੁ ਤੁਟੈ।

---

1 ਨੀਸਾਨਾ – ਧੌਂਸਾ

2 ਅਹੇਰੀ ਪਿੰਡ – ਗੋਇਲ। ਚਾਰ ਦਿਨ ਘਾਹ ਲਈ ਗੁੱਜਰ ਜੋ ਛਪਰੀਆਂ ਪਾ ਲੈਂਦੇ ਹਨ।

3 ਅਵਟਣ – ਕਾੜ੍ਹਾ, ਤਾਂ।

4 ਮਣ – ਸਿਣ ਜਿਹਦੀ ਸੂਤੜੀ ਬਣਦੀ ਹੈ।

ਚਿਤ ਮਿਤਾਲੇ ਫਸਫਲੇ[1] ਫਲ ਬਿਰਖਹੁੰ ਛੁਟੈ।
ਕਥ ਹੁਰੇਹੀ[2] ਭੂਸਲੀ ਦੇ[3] ਚਾਵਲ ਚੁਟੈ।
ਚੂਨਾ ਦਿੱਸੈ ਉਜਲਾ ਦਹਿ[4] ਪਥਰੁ ਕੁਟੈ।
ਆਪੁ ਗਵਾਇ ਸਮਾਇ ਮਿਲਿ ਰੰਗੁ ਚੀਚਵਹੁਟੈ[5]।
ਤਿਉ ਚਹੁ ਵਰਨਾ ਵਿਚਿ ਸਾਧ ਹਨਿ ਗੁਰਮੁਖਿ ਮੁਹਿ ਜੁਟੈ॥੧੮॥ [ਵਾਰ ੩੫

ਸੇਵਕ ਬਾਹਲੇ ਗ਼ਰੀਬ ਹੀ ਹੁੰਦੇ ਹਨ।

ਭਾਈ ਜੀ ਇਕ ਡਾਢਾ ਸੁੰਦਰ ਦ੍ਰਿਸ਼ਟਾਂਤ ਲੈ ਕੇ ਉਨ੍ਹਾਂ ਦੀ ਗਰੀਬੀ ਤੇ ਸਾਦਗੀ ਦੀ ਉਤਮਤਾ ਪਰਗਟ ਕਰਦੇ ਹਨ ਕਿ ਬਾਦਸ਼ਾਹ ਦੇ ਸ਼ਾਹਜ਼ਾਦੇ ਬੜੇ ਲਾਡਲੇ ਹੁੰਦੇ ਹਨ। ਜਦੋਂ ਬਾਦਸ਼ਾਹ ਸਣੇ ਅਮੀਰਾਂ ਵਜ਼ੀਰਾਂ ਦੇ ਚੜ੍ਹਾਈ ਕਰਦੇ ਹਨ ਤਦੋਂ ਤਾਇਫ਼ੇ ਆਦਿ ਉਨ੍ਹਾਂ ਨੂੰ ਖ਼ੁਸ਼ ਕਰਨ ਲਈ ਬਣ-ਠਣ ਕੇ ਆਉਂਦੇ ਹਨ, ਪਰ ਸ਼ਾਹਜ਼ਾਦੇ ਸਾਦ ਮੁਰਾਦੇ ਹੀ ਹਾਜ਼ਰ ਹੁੰਦੇ ਹਨ ਪਰ ਉਨ੍ਹਾਂ ਦੀ ਸਾਦਗੀ ਕਰਕੇ ਉਨ੍ਹਾਂ ਨੂੰ ਪਿਛੇ ਥਾਂ ਨਹੀਂ ਮਿਲਦੀ। ਉਹ ਸਭ ਤੋਂ ਅੱਗੇ ਚੜ੍ਹਦੇ ਹਨ। ਰੱਬ ਦੀ ਦਰਗਾਹ ਵਿਚ ਸੇਵਕ ਨਿਮਾਣੇ ਹੀ ਵਡਿਆਈ ਪਾਉਣਗੇ, ਲੋਕਾਂ ਨੂੰ ਧਮਕਾਉਣ ਵਾਲੇ ਅਮੀਰ ਖ਼ੁਆਰ ਹੋਣਗੇ। ਅੱਗੇ ਮੇਲਾ ਉਨ੍ਹਾਂ ਦਾ ਹੀ ਹੋਵੇਗਾ ਜਿਨ੍ਹਾਂ ਨੇ ਸੇਵਾ ਵਿਚ ਖੁੱਲ੍ਹੀ ਕਾਰ ਦਿਤੀ ਹੈ। ਜਿਹੜੇ ਗੁਰਮੁਖ ਗੁਰੂ ਦੀ ਕਿਰਪਾ ਵਿਚ ਵਰਤ ਰਹੇ ਹਨ, ਉਹ ਬਾਦਸ਼ਾਹਾਂ ਦੇ ਬਾਦਸ਼ਾਹ ਹਨ। ਉਨ੍ਹਾਂ ਦੀ ਗਰੀਬੀ ਵੱਲ ਨ ਵੇਖੋ, ਉਹ ਮੁੱਢ ਤੋਂ ਜਦ ਤੋਂ ਦੁਨੀਆਂ ਆਰੰਭ ਹੋਈ ਹੈ ਰੱਬ ਦੀ ਦਰਗਾਹ ਵਿਚ ਸ਼ੋਭਾ ਪਾ ਰਹੇ ਹਨ, ਅਰਥਾਤ ਭਗਤਾਂ ਨੂੰ ਸਦਾ ਤੋਂ ਹੀ ਵਡਿਆਈ ਮਿਲਦੀ ਰਹੀ ਹੈ।

ਲਸਕਰ ਅੰਦਰਿ ਲਾਡੁਲੇ ਪਤਿਸਾਹਾ ਜਾਏ ਸਾਹਜਾਦੇ।
ਪਾਤਸਾਹ ਅਗੈ ਚੜਨਿ ਪਿਛੈ ਸਭ ਉਮਰਾਉ ਪਿਆਦੇ।
ਬਣਿ ਬਣਿ ਆਵਨਿ ਤਾਇਫੇ[6] ਓਇ ਸਾਹਜਾਦੇ ਸਾਦ ਮੁਰਾਦੇ।
ਖਿਜਮਤਿਗਾਰ ਵਡੀਰੀਅਨਿ ਦਰਗਹਿ ਹੋਨਿ ਖੁਆਰ ਕੁਵਾਦੇ[7]।
ਅੱਗੈ ਢੋਈ ਸੇ ਲਹਨਿ ਸੇਵਾ ਅੰਦਰਿ ਕਾਰ[8] ਕੁਸਾਦੇ।
ਪਾਤਿਸਾਹਾਂ ਪਤਿਸਾਹੁ ਸੋ ਗੁਰਮੁਖਿ ਵਰਤੈ ਗੁਰ ਪਰਸਾਦੇ।
ਸਾਹ ਸੁਹੇਲੇ ਆਦਿ ਜੁਗਾਦੇ ॥੧੧॥ [ਵਾਰ ੫

---

1 ਫਸਫਲੇ ਫਲ – ਸਿਪਾਰੀਆਂ ਦੇ ਫਲ।
2 ਹੁਰੇਹੀ ਭੂਸਲੀ – ਹਲਕੇ ਜਿਹੇ ਭੂਸਲੇ ਰੰਗ ਦੀ ਹੁੰਦੀ ਹੈ।
3 ਦੇ ਚਾਵਲ ਚੁਟੈ – ਚਾਵਲ ਜਿੰਨੀ ਚੁਟਕੇ (ਪਾਨ ਵਿਚ ਪਾਈਦੀ ਹੈ)।
4 ਦਹਿ ਪਥਰੁ – ਪੱਥਰ ਨੂੰ ਸਾੜ ਕੇ।
ਭਾਵ ਇਹ ਕਿ ਪਾਨ ਸਾਵੇ ਰੰਗ ਦਾ, ਸਪਾਰੀ ਹੋਰ ਰੰਗ ਦੀ, ਕਥ ਭੂਰੇ ਰੰਗ ਦੀ ਤੇ ਚੂਨਾ ਚਿੱਟਾ ਹੁੰਦਾ ਹੈ, ਪਰ ਲਾਲੀ ਲੱਗਣ ਨਾਲ ਸਭ ਇਕੋ ਰੰਗ ਦਿੰਦੇ ਹਨ। ਇਵੇਂ ਹੀ ਗੁਰੂ ਦੀ ਸ਼ਰਣ ਆ ਕੇ ਸਭ ਮਨੁੱਖ ਇਕੋ ਜਿਹੇ ਹੋ ਜਾਂਦੇ ਹਨ, ਉਚ ਨੀਚ ਕੋਈ ਨਹੀਂ ਰਹਿੰਦਾ।
5 ਚੀਚ ਵਹੁਟੈ – ਇਹ ਲਾਲ ਗੂਹੜੇ ਲਾਲ ਰੰਗ ਦਾ ਕੀੜਾ ਹੁੰਦਾ ਹੈ।
6 ਤਾਇਫੈ – ਗਾਉਣ ਵਾਲੀਆਂ ਦੇ ਟੋਲੇ।
7 ਕੁਵਾਦੇ – ਕੌੜਾ ਬੋਲਣ ਵਾਲੇ।
8 ਕਾਰ ਕੁਸ਼ਾਦੇ = ਜਿਨ੍ਹਾਂ ਦੀ ਕਾਰ ਸੇਵਾ ਵਿਚ (ਕੁਸ਼ਾਦਾ) ਖੁਲ੍ਹੀ ਹੈ ਅਰਥਾਤ ਅਤੁੱਟ ਸੇਵਾ ਕਰ ਰਹੇ ਹਨ।

# ਭਲਾ ਬੁਰਾ ਤੇ ਉਨ੍ਹਾਂ ਦੀ ਸੰਗਤ ਦਾ ਭੇਦ

ਭਲੇ ਦੀ ਸੰਗਤ ਗੁਣਗਾਰ ਤੇ ਸੁਖਦਾਈ ਹੈ। ਬੁਰੇ ਦੀ ਸੰਗਤ ਔਗਣਾਂ ਵਲ ਲੈ ਜਾਂਦੀ ਹੈ ਤੇ ਦੁੱਖ ਦਾ ਕਾਰਨ ਬਣਦੀ ਹੈ।

ਚੰਨਣੁ ਬਿਰਖੁ ਸੁਬਾਸੁ ਦੇ ਚੰਨਣੁ ਕਰਦਾ ਬਿਰਖ ਸਬਾਏ।
ਖਹਦੇ ਵਾਂਸਹੁ ਅਗਿ ਧੁਖਿ ਆਪਿ ਜਲੈ ਪਰਵਾਰੁ ਜਲਾਏ।
ਮੁਲ[1] ਜਿਵ ਪੰਖੇਰੂਆ ਫਾਹ ਆਪਿ ਕੁਟਬ ਫਹਾਏ।
ਅਸਟ ਧਾਤੁ ਹੁਇ ਪਰਬਤਹੁ ਪਾਰਸੁ ਕਰਿ ਕੰਚਨੁ ਦਿਖਲਾਏ।
ਗਣਿਕਾ ਵਾੜੇ ਜਾਇਕੈ ਹੋਵਨਿ ਰੋਗੀ ਪਾਪ ਕਮਾਏ।
ਦੁਖੀਏ ਆਵਨਿ ਵੈਦ ਘਰ ਦਾਰੂ ਦੇ ਦੇ ਰੋਗੁ ਮਿਟਾਏ।
ਭਲਾ ਬੁਰਾ ਦੁਇ ਸੰਗ ਸੁਭਾਏ ॥ ੧੪ ॥ [ਵਾਰ ੩੧

ਪੁੰਨ :-

ਪਾਣੀ ਪਥਰ ਲੀਕ ਜਿਉ ਭਲਾ ਬੁਰਾ ਪਰਕਿਰਤੀ[2] ਸੁਭਾਏ।
ਵੈਰੁ ਨ ਟਿਕਦਾ ਭਲੇ ਚਿਤਿ ਚੇਤੁ ਨ ਟਿਕੇ ਬੁਰੈ ਮਨਿ ਆਏ।
ਭਲਾ ਨ ਹੇਤੁ ਵਿਸਾਰਦਾ ਬੁਰਾ ਨ ਵੈਰੁ ਮਨਹੁ ਵਿਸਰਾਏ।
ਆਸ[3] ਨ ਪੁਜੈ ਦੁਹਾ ਦੀ ਦੁਰਮਤਿ ਗੁਰਮਤਿ ਅੰਤਿ ਲਖਾਏ।
ਭਲਿਅਹੁ ਬੁਰਾ ਨ ਹੋਵਈ ਬੁਰਿਅਹੁ ਭਲਾ ਨ ਭਲਾ ਮਨਾਏ।
ਵਿਰਤੀ ਹਾਣੁ[4] ਵਖਾਣਿਆ ਸਈ ਸਿਆਣੀ ਸਿਖ ਸੁਣਾਏ।
ਪਰਉਪਕਾਰੁ ਬਿਕਾਰ ਕਮਾਏ ॥ ੧੬ ॥ [ਵਾਰ ੩੧

ਪੁਨ :-

ਭਲਾ ਸੁਭਾਉ ਮਜੀਠ ਦਾ ਸਹੈ ਅਵਟਣੁ ਰੰਗੁ ਚੜ੍ਹਾਏ।

---

1 ਮੁਲ – ਬੁਲਾਰਾ।

2 ਪਰਕਿਰਤੀ – ਸੁਭਾਵਿਕ ਹੀ, ਕੁਦਰਤੀ; ਵੈਰ ਦੇ ਭੁਲਾਉਣ ਵਿਚ ਭਲੇ ਮਨ ਤੇ ਸੰਸਕਾਰ ਪਾਣੀ ਦੀ ਲੀਕ ਵਾਂਗ ਹੈ। ਹੇਤ ਦੇ ਨਾ ਵਿਸਾਰਨ ਵਿਚ ਉਹ ਪੱਥਰ ਦੀ ਲੀਕ ਵਾਂਗ ਹੈ। ਬੁਰਾ ਇਹਦੇ ਠੀਕ ਉਲਟ ਹੈ।

3 ਆਸ ... ਲਖਾਏ – ਦੋਹਾਂ ਦੀ ਆਸ ਮੁੱਕਦੀ ਨਹੀਂ। ਭਲਾ ਅੰਤ ਤਕ ਗੁਰਮਤਿ ਦੀ ਆਸ ਰੱਖੀ ਜਾਂਦਾ ਹੈ ਤੇ ਬੁਰਾ ਦੁਰਮਤਿ ਦੀ, ਮੁਕਦੀ ਆਸ ਦੋਹਾਂ ਦੀ ਹੀ ਨਹੀਂ।

4 ਵਿਰਤੀਹਾਣ – ਜੋ ਕੁਝ ਸੰਸਾਰ ਵਿਚ ਵਰਤ ਰਹਿਆ ਹੈ।

ਗੰਨਾ ਕੋਲੂ ਪੀੜੀਐ ਟਟਰਿ[1] ਤਇਆ ਮਿਠਾਸੁ ਵਸਾਏ।
ਤੁੰਮੇ ਅੰਮ੍ਰਿਤ ਸਿੰਜੀਐ ਕਉੜਤਣ ਦੀ ਬਾਣਿ ਨ ਜਾਏ।
ਅਵਗੁਣ ਕੀਤੇ ਗੁਣ ਕਰੈ ਭਲਾ ਨ ਅਵਗੁਣ ਚਿਤਿ ਵਸਾਏ।
ਗੁਣ ਕੀਤੇ ਅਉਗੁਣੁ ਕਰੈ ਬੁਰਾ ਨ ਮੰਨ ਅੰਦਰਿ ਗੁਣ ਪਾਏ।
ਜੋ ਬੀਜੈ ਸੋਈ ਫਲੁ ਖਾਏ ॥੧੫॥ [ਵਾਰ ੩੧

---

1 ਟਟਰਿ – ਕੜਾਹ ਵਿਚ।

# ਦ੍ਰਿਸ਼ਟਾਂਤ ਦਾ ਇੱਕੋ ਅੰਗ ਲੈਣਾ ਚਾਹੀਦਾ ਹੈ

ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤ ਸਾਰੇ ਦ੍ਰਿਸ਼ਟਾਂਤ ਪੁਰਾਣਾਂ ਵਿਚੋਂ ਲਏ ਹਨ। ਭਾਈ ਸਾਹਿਬ ਨੇ ਆਪਣੀ ਬਾਣੀ ਵਿਚ ਵੀ ਬਹੁਤ ਸਾਰੇ ਦ੍ਰਿਸ਼ਟਾਂਤ ਵਰਤੇ ਹਨ। ਕਈ ਲੋਕ ਅਸਲੀ ਭਾਵ ਨਾ ਸਮਝ ਕੇ ਕੁਤਰਕਾਂ ਕਰਦੇ ਹਨ। ਦ੍ਰਿਸ਼ਟਾਂਤ ਕੋਈ ਯੁਕਤੀ ਨਹੀਂ ਹੁੰਦੀ, ਕਿਸੇ ਗੱਲ ਨੂੰ ਸਪੱਸ਼ਟ ਕਰਨ ਲਈ ਵਰਤਿਆ ਜਾਂਦਾ ਹੈ। ਦ੍ਰਿਸ਼ਟਾਂਤ ਨੂੰ ਯੁਕਤੀ ਵਤ ਨਿਆਯ ਅਨੁਸਾਰ ਜਾਚਣਾ ਤਰਕ ਵਾਲੇ ਦੀ ਮੂਰਖਤਾ ਪ੍ਰਗਟ ਕਰਦਾ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਪੂਤਨਾ ਦਾਈ ਦਾ ਦ੍ਰਿਸ਼ਟਾਂਤ ਵਰਤਿਆ ਗਿਆ ਹੈ, ਇਹਦਾ ਇਹ ਪ੍ਰਯੋਜਨ ਨਹੀਂ ਕਿ ਤੁਸੀਂ ਵੀ ਲੋਕਾਂ ਨੂੰ ਜ਼ਹਿਰ ਖਵਾਓ ਤੇ ਪਾਰ ਹੋ ਜਾਓਗੇ, ਸਗੋਂ ਇਹ ਕਿ ਭਲੇ ਪੁਰਸ਼ਾਂ ਨਾਲ ਭਾਵੇਂ ਕੋਈ ਕਪਟ ਵੀ ਕਰੇ ਉਹ ਬਖਸ਼ ਦਿੰਦੇ ਹਨ ਤੇ ਸਗੋਂ ਭਲਾ ਹੀ ਕਰਦੇ ਹਨ। ਅਜਾਮਲ ਦੇ ਦ੍ਰਿਸ਼ਟਾਂ ਦਾ ਇਹ ਭਾਵ ਨਹੀਂ ਕਿ ਸਾਰੀ ਉਮਰ ਪਾਪ ਕਰੋ ਅੰਤ ਵੇਲੇ ਪੁਤਰ ਦਾ ਨਾਮ ਨਾਰਾਇਣ ਰੱਖ ਲੈਣ ਨਾਲ ਤੁਹਾਡੀ ਮੁਕਤੀ ਹੋ ਜਾਏਗੀ। ਸਗੋਂ ਇਹ ਕਿ ਜਦ ਪੁਰਾਣਾ ਵਿਚ ਲਿਖਿਆ ਹੈ ਕਿ ਇੰਨਾ ਪਾਪੀ ਅਜਾਮਲ ਉਧਰ ਗਿਆ ਤਾਂ ਤੁਸੀਂ ਵੀ ਨਾਮ ਜਪੋ, ਤੁਹਾਡੇ ਪਾਪ ਕੱਟੇ ਜਾਣਗੇ ਤੇ ਤੁਸੀਂ ਵੀ ਮੁਕਤ ਹੋ ਜਾਓਗੇ। ਜਿਸ ਭਾਵ ਵਿਚ ਦ੍ਰਿਸ਼ਟਾਂਤ ਵਰਤੇ ਗਏ ਹਨ, ਉਹ ਅੰਗ ਲਵੋ। ਐਵੇਂ ਕੁਤਰਕਾਂ ਕਰਕੇ ਔਝੜ ਨਾ ਪਵੋ ।

**ਜੇਕਰਿ ਉਧਰੀ ਪੂਤਨਾ ਵਿਹੁ ਪੀਆਲਣੁ ਕੰਮੁ ਨ ਚੰਗਾ।**
**ਗਨਿਕਾ ਉਧਰੀ ਆਖੀਐ ਪਰ ਘਰਿ ਜਾਇ ਨ ਲਈਐ ਪੰਗਾ[1] ।**
**ਬਾਲਮੀਕ ਨਿਸਤਾਰਿਆ ਮਾਰੇ[2] ਵਾਟ ਨ ਹੋਇ ਨਿਸੰਗਾ ।**
**ਫਧਕਿ ਉਧਰੇ ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ[3] ।**
**ਜੇ ਕਸਾਈ ਉਧਰਿਆ ਜੀਆ ਘਾਇ ਨ ਖਾਈਐ ਭੰਗਾ[4]।**
**ਪਾਰਿ[5] ਉਤਾਰੈ ਬੋਹਿਥਾ ਸੋਇਨਾ ਲੋਹੁ ਨਾਹੀ ਇਕ ਰਗਾ ।**
**ਇਤੁ[6] ਭਰਵਾਸੈ ਰਹਣੁ ਕੁਢੰਗਾ ॥ ੯ ॥** [ਵਾਰ ੩੧

---

1 ਪੰਗਾ – ਕੰਡਾ, ਦਾਗ।
2 ਮਾਰੇ ਵਾਟ – ਧਾੜਾ ਮਾਰਨਾ, ਰਾਹ ਲੁਟਣਾ।
3 ਟੰਗਾ – ਲੱਤਾਂ (ਪੰਛੀਆਂ ਦੀਆਂ)।
4 ਭੰਗਾ – ਮਾਸ।
5 ਪਾਰਿ ਉਤਾਰੈ ਬੋਹਿਥਾ .... ਰਗਾ – ਸੋਨੇ ਤੇ ਲੋਹੇ ਦੋਹਾਂ ਨੂੰ ਬੇੜਾ ਪਾਰ ਤਾਂ ਚਾੜ੍ਹ ਦੇਂਦਾ ਹੈ, ਪਰ ਸੋਨੇ ਤੇ ਲੋਹੇ ਦਾ ਮੁੱਲ ਇਕ ਨਹੀਂ ਹੋ ਜਾਂਦਾ।
6 ਇਤੁ .... ਕੁਢੰਗਾ – ਜੋ ਪੁਰਸ਼ ਇਸ ਭਰੋਸੇ ਤੇ ਰਹੇ ਕਿ ਅੰਤ ਨੂੰ ਨਾਮ ਜਪ ਕੇ ਮੁਕਤੀ ਲੈ ਲਵਾਂਗੇ। ਉਹ ਕੁਢੰਗਾ ਹੈ। ਇਹ ਗੱਲ ਹੋਣੀ ਵੱਡੀ ਕਠਿਨ ਹੈ।

ਪੁਨ :-

ਪੈ[1] ਖਾਜੂਰੀ ਜੀਵੀਐ ਚੜਿ ਖਾਜੂਰੀ ਝੜਉ ਨ ਕੋਈ ।
ਉਝੜਿ ਪਇਆ ਨ ਮਾਰੀਐ ਉਝੜ ਰਾਹੁ ਨ ਚੰਗਾ ਹੋਈ ।
ਜੇ ਸਪ ਖਾਧਾ ਉਬਰੇ[2] ਸਪੁ ਨ ਫੜੀਐ ਅੰਤਿ ਵਿਗੋਈ[3]।
ਵਹਣਿ ਵਹੰਦਾ ਨਿਕਲੈ ਵਿਣੁ[4] ਤੁਲਹੇ ਡੁਬਿ ਮਰੈ ਭਲੋਈ ।
ਪਤਿਤ ਉਧਾਰਣੁ ਆਖੀਐ ਵਿਰਤੀ ਹਾਣੁ ਜਾਣੁ ਜਾਣੋਈ[5]।
ਭਾਉ ਭਗਤਿ ਗੁਰਮਤਿ ਹੈ ਦੁਰਮਤਿ ਦਰਗਹ ਲਹੈ ਨ ਢੋਈ ।
ਅੰਤਿ ਕਮਾਣਾ ਹੋਇ ਸਥੋਈ ॥੧੦॥ [ਵਾਰ ੩੧

ਪੁਨ :-

ਥੋਮ ਕਥੂਰੀ ਵਾਸੁ ਜਿਉ ਕੰਚਨੁ ਲੋਹੁ ਨਹੀ ਇਕ ਵੰਨਾ।
ਫਟਕ ਨ ਹੀਰੇ ਤੁਲਿ ਹੈ ਸਮਸਰਿ ਨੜੀ ਨ ਵੁੜੀਐ ਗੰਨਾ।
ਤੁਲਿ ਨ ਰਤਨਾ ਰਤਕਾ ਮੁਲਿ ਨ ਕਚੁ ਵਿਕਾਵੈ ਪੰਨਾ।
ਦੁਰਮਤਿ ਘੁੰਮਣ ਵਾਣੀਐ ਗੁਰਮਤਿ ਸੁਕ੍ਰਿਤੁ ਬੋਹਿਥੁ ਬੰਨਾ।
ਨਿੰਦਾ ਹੋਵੈ ਬੁਰੇ ਦੀ ਜੈ ਜੈ ਕਾਰ ਭਲੇ ਧੰਨੁ ਧੰਨਾ ।
ਗੁਰਮੁਖਿ ਪਰਗਟੁ ਜਾਣੀਐ ਮਨਮੁਖ ਸਚੁ ਰਹੈ ਪਰਛੰਨਾ[6]।
ਕੰਮਿ[7] ਨ ਆਵੈ ਭਾਂਡਾ ਭੰਨਾ ॥੧੧॥ [ਵਾਰ ੩੧

---

1 ਪੈ... ਕੋਈ – ਜੇ ਕੋਈ ਅੱਗੇ ਖਜੂਰ ਤੋਂ ਡਿੱਗ ਕੇ ਜੀਂਦਾ ਰਹਿਆ ਹੈ ਤਾਂ ਰੀਸ ਕਰਕੇ ਹਰ ਕੋਈ ਖਜੂਰਾਂ ਤੇ ਚੜ੍ਹ-ਚੜ੍ਹ ਛਾਲਾਂ ਮਾਰਨ ਨਾ ਲਗ ਪਵੇ।

2 ਉਬਰੇ – ਬਚ ਜਾਵੇ।

3 ਵਿਗੋਈ – ਖਰਾਬ ਹੋਵੋਗੇ।

4 ਵਿਣੁ...ਭਲੋਈ – ਜੇ ਕੋਈ ਉਸਦੀ ਰੀਸ ਕਰਕੇ ਬਿਨਾਂ ਟੱਲੇ ਦੇ ਛਾਲ ਮਾਰੇ ਤਾਂ (ਭਲੋਈ ਨਿਸਚੇ) ਖਉ ਹੈ ਡੁਬ ਮਰਨ ਦਾ।

5 ਪਤਿਤ ਉਧਾਰਣੁ....ਢੋਈ – ਇਹ ਗੱਲ ਠੀਕ ਹੈ ਕਿ ਉਹ ਪਤਿਤ ਉਦਾਹਰਣ ਹੈ ਪਰ ਉਹ ਜੋ ਕੁਝ ਵਰਤਦਾ ਹੈ ਉਹਨੂੰ ਜਾਣਦਾ ਵੀ ਹੈ ਨਿਰਾ ਇਸ ਗੱਲ ਤੇ ਹੀ ਹੋ ਰਹਿਣਾ – ਭਈ ਆਪੇ ਪਾਪੀਆਂ ਨੂੰ ਬਚਾ ਲਵੇਗਾ-ਠੀਕ ਨਹੀਂ। ਉਹ ਅੰਤਰਯਾਮੀ ਤੇ ਨਿਆਇਕਾਰੀ ਵੀ ਹੈ, ਗੁਰਮਤ ਇਹ ਹੀ ਹੈ ਕਿ ਸਦਾ ਭਉ ਤੇ ਭਗਤੀ ਵਿਚ ਵਰਤੋ। ਜੋ ਇਸ ਨੂੰ ਤਿਆਗ ਕੇ ਖੋਟੀ ਮਤ ਧਾਰ ਲੈਣਗੇ ਤੇ ਹੁਜਤਾਂ ਛਾਂਟਣਗੇ ਉਨ੍ਹਾਂ ਨੂੰ ਦਰਗਹ ਵਿਚ ਢੋਈ ਨਹੀਂ ਮਿਲਣੀ।

6 ਪਰਛੰਨਾ – ਗੁਪਤ।

7 ਕੰਦਮ... ਭੰਨਾ – ਛੇਕੜ ਭਾਈ ਜੀ ਕਹਿੰਦੇ ਹਨ ਕਿ ਪਾਪਾਂ ਵਿਚ ਜੀਵਨ ਬਤੀਤ ਕਰਨਾ ਭਾਂਡੇ ਨੂੰ ਭੰਨ ਦੇਣਾ ਹੈ। ਖਬਰੇ ਅੰਤ ਗੰਢਿਆ ਨਾ ਜਾਵੇ, ਫਿਰ ਕਿਸ ਕੰਮ ਆਵੇਗਾ ? ਭਾਂਡਾ ਭੰਨੋਂ ਹੀ ਨਾ, ਤਾਂ ਜੋ ਸਦਾ ਹੀ ਕੰਮ ਸਰਿਆ ਰਹੇ।

# ਪੂਜਾ ਦਾ ਧਾਨ

ਸਾਰਿਆਂ ਹੀ ਮਤ ਮਤਾਂਤਰਾਂ ਦੇ ਇਤਿਹਾਸ ਵਿਚ ਇਹ ਗੱਲ ਪਰਤਾਈ ਜਾ ਚੁੱਕੀ ਹੈ ਕਿ ਉਸ ਮਤ ਵਿਚ ਜਿਹੜੇ ਪੂਜਾ ਦਾ ਧਾਨ ਖਾਣ ਵਾਲੇ ਹੁੰਦੇ ਹਨ ਉਹ ਡਿਗ ਪੈਂਦੇ ਹਨ ਤੇ ਫਿਰ ਦੂਜਿਆਂ ਨੂੰ ਡੇਗਦੇ ਹਨ। ਸਿੱਖਾਂ ਵਿਚ ਇਹ ਟੋਲਾ ਬਣਾਇਆ ਹੀ ਨਹੀਂ ਸੀ ਗਿਆ, ਪਰ ਸਮਾਂ ਪਾ ਕੇ ਇਹ ਬਣ ਗਿਆ, ਜਿਹਦਾ ਸਿੱਟਾ ਪਰਗਟ ਹੈ। ਭਾਈ ਜੀ ਨੇ ਪੂਜਾ ਦੇ ਧਾਨ ਬਾਬਤ ਜੋ ਕੁਝ ਲਿਖਿਆ ਹੈ ਉਹ ਹੁਣ ਪਾਠਕਾਂ ਦੀ ਦ੍ਰਿਸ਼ਟੀਗੋਚਰ ਕਰਦੇ ਹਾਂ।

ਜਿਉ ਮਿਰਜਾਦਾ ਹਿੰਦੂਆਂ ਗਊ ਮਾਸੁ ਅਖਾਜੁ ।<br>
ਮੁਸਲਮਾਣਾ ਸੂਅਰਹੁ ਸਉਗੰਦ ਵਿਆਜੁ ।<br>
ਸਹੁਰਾ ਘਰਿ ਜਾਵਾਈਐ ਪਾਈ ਮਦਰਾਜੁ[1]।<br>
ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜੁ ।<br>
ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ ।<br>
ਤਿਉ ਧਰਮਸਾਲ ਦੀ ਝਾਕ ਹੈ ਵਿਹੁ[2] ਖੰਡੁ ਪਾਜੁ ॥੧੨॥ [ਵਾਰ ੩੫

ਪੁਨ :-

ਖਰਾਦੁਹੇਲਾ ਜਗ ਵਿਚਿ ਜਿਸ ਅੰਦਰਿ ਝਾਕੁ ।<br>
ਸੋਇਨੇ ਨੋ ਹਥੁ ਪਾਇਦਾ ਹੁਇ ਵਵੈ ਖਾਕੁ ।<br>
ਇਥ ਮਿਤ ਪੁਤ ਭਾਇਰਾ[3] ਵਿਹਰਨਿ[4] ਸਭ ਸਾਕੁ ।<br>
ਸੋਗੁ ਵਿਜੋਗੁ ਸਰਾਪੁ ਹੈ ਦੁਰਮਤਿ ਨਾਪਾਕੁ ।<br>
ਵਤੈ ਮੁਤੜਿ ਰੰਨ ਜਿਉ ਦਰਿ ਮਿਲੈ ਤਲਾਕੁ ।<br>
ਦੁਖੁ[5] ਭੁਖੁ ਦਾਲਿਦ ਘਣਾ ਦੋਜਕ ਅਉਤਾਕ ॥੧੩॥ [ਵਾਰ ੩੫

ਪੂਜਾ ਦਾ ਧਾਨ ਖਾਣ ਵਾਲਾ ਜੀਉਂਦਾ ਜਾਗਦਾ ਹੀ ਮੁਰਦੇ ਵਾਂਗ ਹੈ।

ਜਿਉ ਘੁਣ ਖਾਧੀ ਲਕੜੀ ਵਿਣੁ ਤਾਣਿ ਨਿਤਾਣੀ ।

---

1 ਮਦਰਾਜੁ - ਸ਼ਰਾਬ।

2 ਵਿਹੁ ਖੰਡ-ਪਾਜ - ਹੈ ਵਿਹੁ ਭਾਵੇਂ ਪਾਜ (ਉਤਲਾ ਪਰਦਾ) ਖੰਡ ਦਾ ਦਿੱਸੇ। ਪੂਜਾ ਦੀ ਕਮਾਈ ਮਿਠੀ ਲਗਦੀ ਹੈ ਪਰ ਅੰਤ ਨਾਸ ਕਰਦੀ ਹੈ।

3 ਭਾਇਰਾ - ਭਰਾ।

4 ਵਿਹਰਨਿ - ਵਿਟਰ ਕਹਿੰਦੇ ਹਨ।

5 ਦੁਖੁ ਭੁਖੁ.... ਅਉਤਾਕ - ਦੁੱਖ ਭੁੱਖ ਤੇ ਦਲਿਦ੍ਰ ਇਹ ਤਾਂ ਦੁਨੀਆਂ ਵਿਚ ਉਸ ਲਈ ਬਹੁਤਾ ਹੈ। ਅੰਤ ਦੋਜਕ ਉਸ ਦਾ ਵਾਸ ਹੈ।

ਜਾਣੁ ਡਰਾਵਾ ਖੇਤ ਵਿਚਿ ਨਿਰਜੀਉ[1] ਪਰਾਣੀ।
ਜਿਉ ਧੂਅਰੁ[2] ਝੜੁਵਾਲ[3] ਦੀ ਕਿਉ ਵਰਸੈ ਪਾਣੀ।
ਜਿਉ ਥਣ ਗਲ ਵਿਚਿ ਬਕਰੀ ਦੁਹਿ ਦੁਧੁ ਨ ਆਣੀ ।
ਝਾਕੇ ਅੰਦਰਿ ਝਾਕਵਾਲੁ ਤਿਸ ਕਿਆ ਨੀਸਾਣੀ ।
ਜਿਉ[4] ਚਮੁਚਟੇ ਗਾਇ ਮਹਿ ਓਹ ਭਰਮਿ ਭੁਲਾਣੀ ॥੧੬ ॥ [ਵਾਰ ੩੫

ਪੂਜਾ ਦਾ ਧਾਨ ਆਤਮਕ ਜੀਵਨ ਨੂੰ ਨਸ਼ਟ ਕਰ ਦਿੰਦਾ ਹੈ।

ਵਿਗੜੈ ਚਾਟਾ ਦੁਧ ਦਾ ਕਾਂਜੀ ਦੀ ਚੁਖੈ ।
ਸਹਸ ਮਣਾ ਰੂਈ ਜਲੈ ਚਿਣਗਾਰੀ ਧੁਖੈ।
ਬੂਰੁ ਵਿਣਾਹੇ[5] ਪਾਣੀਐ ਖਉ ਲਾਖਹੁ ਰੁਖੈ।
ਜਿਉ ਉਦਮਾਦੀ[6] ਅਤੀਸਾਰੁ[7] ਖਈ ਰੰਗੁ ਮਨੁੱਖੈ।
ਜਿਉ ਜਾਲਿ ਪੰਖੇਰੂ ਫਾਸਦੇ ਚੁਗਣ ਦੀ ਭੁਖੈ।
ਤਿਉ ਅਜਰੁ[8] ਝਾਕ ਭੰਡਾਰ ਦੀ ਵਿਆਪੇ ਵੇਮੁਖੈ ॥੧੪ ॥ [ਵਾਰ ੩੫

ਪੁਨ :-

ਅਉਚਰੁ[9] ਝਾਕੁ ਭੰਡਾਰ ਦੀ ਚੁਪੁ ਲਗੇ ਚਖੀ ।
ਹੋਇ ਦੁਕੁਧਾ[10] ਨਿਕਲੈ ਭੋਜਨੁ ਮਿਲਿ ਮਖੀ ।
ਰਾਤੀ ਸੁਖਾਲਾ ਕਿਉ ਸਵੈ ਤਿਣੁ ਅੰਦਰਿ ਅਖੀ।
ਕਖਾ ਦਬੀ ਅਗਿ ਜਿਉ ਓਹੁ ਰਹੈ ਨ ਰਖੀ।
ਝਾਕ[11] ਝਕਾਈਐ ਝਾਕਵਾਲੁ ਕਰਿ ਭਖ ਅਭਖੀ ।
ਗੁਰ[12] ਪੁਰਸਾਦੀ ਉਰੇ ਗੁਰ ਸਿਖਾ ਲਖੀ॥ ੧੫ ॥ [ਵਾਰ ੩੫

---

1 ਨਿਰਜੀਉ - ਬਿਨਾਂ ਜੀਵ ਦੇ, ਖੇਤਾਂ ਵਿਚ (ਡਰਾਵਾ) ਮਨੁੱਖ ਦਾ ਬੁੱਤ ਬਣਾ ਕੇ ਰੱਖ ਛੱਡਦੇ ਹਨ। ਉਹ ਹਿਲ-ਜੁਲ ਨਹੀਂ ਸਕਦਾ। ਇਕੁਰ ਹੀ ਪੂਜਾ ਦਾ ਧਾਨ ਖਾਣਾ ਵਾਲਾ ਪ੍ਰਾਣੀ ਮੁਰਦਾ ਹੈ।

2 ਧੂਅਰੁ - ਕੁਹਰ। ਧੁੰਧ ।

3 ਝੜੁਵਾਲ (ਉਹਦੇ ਵਿਚੋਂ) ਝੜ (ਬਦਲਾਂ) ਵਾਂਗਰ ।

4 ਜਿਉ....ਭੁਲਾਣੀ - ਗਾਂ ਮਹਿ ਦਾ ਜਦੋਂ ਬੱਚਾ ਮਰ ਜਾਂਦਾ ਹੈ ਤਾਂ ਕਈ ਵਾਰੀ ਗੁੱਜਰ ਬੱਚੇ ਦੀ ਖਲ ਵਿਚ ਤੂੜੀ ਭਰਕੇ ਕਲਬੂਤ ਉਸ ਦੇ ਅੱਗੇ ਰੱਖ ਦਿੰਦੇ ਹਨ। ਉਹ ਜੀਉਂਦਾ ਬੱਚਾ ਜਾਣ ਕੇ ਭਰਮ ਵਿਚ ਭੁੱਲੀ ਹੋਈ ਉਸ ਨੂੰ ਹੀ ਚੱਟੀ ਜਾਂਦੀ ਹੈ।

5 ਵਿਣਾਹੇ - ਨਾਸ ਕਰ ਦਿੰਦਾ ਹੈ।

6 ਉਦਮਾਦੀ - ਨਸ਼ਈ ਨੂੰ ।

7 ਅਤੀਸਾਰੁ - ਦੱਸਤ ਲਗ ਜਾਣ ਦਾ ਰੋਗ ।

8 ਅਜਰੁ - ਨਾ ਹਜ਼ਮ ਹੋਣ ਵਾਲੀ ।

9 ਅਉਚਰੁ - ਨਾ ਚਰੀ ਜਾਣ ਵਾਲੀ । ਜਿਹੜੀ ਪਚੇ ਨਾ।

10 ਦੁਕੁਧਾ - ਉਲਟੀ ।

11 ਝਾਕ...ਅਭਖੀ - ਦੇਖਣ ਵਾਲੇ ਝਾਕਾਂ ਮਾਰ-ਮਾਰ ਦੇਖਦੇ ਹਨ ਪੂਜਾ ਦੀ ਵਸਤੂ ਤੇ ਹਰਾਮ ਖਾ ਜਾਂਦੇ ਹਨ।

12 ਗੁਰ...ਲਖੀ - ਗੁਰੂ ਦੇ ਸਿੱਖ ਪੂਜਾ ਦੇ ਧਾਨ ਕੋਲੋਂ ਗੁਰੂ ਦੀ ਕ੍ਰਿਪਾ ਨਾਲ ਬਚ ਗਏ ਹਨ, ਉਨ੍ਹਾਂ ਇਸ ਦੀ ਅਸਲੀਅਤ ਬੁੱਝ ਲਈ ਹੈ।

# ਮਾਤਾ ਪਿਤਾ ਤੇ ਸੰਤਾਨ ਦਾ ਧਰਮ

ਭਾਈ ਜੀ ਦੱਸਦੇ ਹਨ ਕਿ ਕਿਸ ਤਰ੍ਹਾਂ ਪੁਤਰ ਜੰਮਣ ਤੇ ਮਾਪੇ ਪ੍ਰਸੰਨ ਹੁੰਦੇ ਹਨ, ਕੁੜਮਾਈ ਵਿਆਹ ਕਰਦੇ ਹਨ, ਪਰ ਪੁਤਰ ਵਹੁਟੀਆਂ ਲੈ ਕੇ ਵੱਖ ਹੋ ਬਹਿੰਦੇ ਹਨ ਤੇ ਉਨ੍ਹਾਂ ਦੀ ਸੇਵਾ ਛਡ ਦਿੰਦੇ ਹਨ। ਅਜਿਹੇ ਪੁਤਰ ਭਾਵੇਂ ਕਈ ਭੇਖ ਕਰਨ ਉਨ੍ਹਾਂ ਦਾ ਧਰਮ ਕੋਈ ਨਹੀਂ, ਉਹ ਪਖੰਡੀ ਹਨ।

ਮਾਤ ਪਿਤਾ ਮਿਲਿ ਨਿੰਮਿਆ[1] ਆਸਾਵੰਦੀ ਉਦਰ ਮੰਝਾਰੇ।
ਰਸਕਸ[2] ਖਾਇ ਨ ਲਜ ਹੋਇ ਛੁਹ ਛੁਹ ਧਰਣਿ ਧਰੈ ਪਗ ਧਾਰੇ।
ਪੇਟ ਵਿਚਿ ਦਸ ਮਾਹ ਰਖਿ ਪੀੜਾ ਖਾਇ ਜਣੈ ਪੁਤੁ ਪਿਆਰੇ।
ਜਣਕੈ ਪਾਲੈ ਕਸਟ ਕਰਿ ਖਾਨ ਪਾਨ ਵਿਚਿ ਸੰਜਮ ਸਾਰੇ।
ਗੁੜ੍ਹਤੀ ਦੇਇ ਪਿਆਲਿ ਦੁਧੁ ਘੁਟੀ ਵਟੀ ਦੇਈ ਨਿਹਾਰੇ।
ਛਾਦਨੁ[3] ਭੋਜਨੁ ਪੋਖਿਆ ਭੰਡਨ ਮੰਗਨ ਪੜ੍ਹਨ ਚਿਤਾਰੇ।
ਪਾਂਧੇ ਪਾਸਿ ਬਹਾਲਿਆ ਖਟਿ[4] ਲੁਟਾਇ ਹੋਇ ਸੁਚਿਆਰੇ।
ਅਰਿਣਤ[5] ਹੋਏ ਭਾਰੁ ਉਤਾਰੇ॥ ੧੦ ॥ [ਵਾਰ ੩੭

ਪੁਨ :-

ਮਾਤਾ ਪਿਤਾ ਅਨੰਦ ਵਿਚਿ ਪੁਤੈ ਦੀ ਕੁੜਮਾਈ ਹੋਈ ।
ਰਹਸੀ[6] ਅੰਗ ਨ ਮਾਵਈ ਗਾਵੈ ਸੋਹਿਲੜੇ ਸੁਖ ਹੋਈ।
ਵਿਗਸੀ ਪੁਤੁ ਵਿਆਹਿਐ ਘੋੜੀ ਲਾਵਾਂ ਗਾਵ ਭਲੋਈ।
ਸੁਖਾਂ ਸੁਖੈ ਮਾਵੜੀ ਪੁਤੁ ਨੂੰਹ ਦਾ ਮੇਲ ਅਲੋਈ ।
ਨੁਹੁ ਨਿਤ ਕੰਤ ਕੁਮੰਤ[7] ਦੇਇ ਵਿਹਰੇ[8] ਹੋਵਨਿ ਸਸੁ ਵਿਗੋਈ।
ਲਖ ਉਪਕਾਰੁ ਵਿਸਾਰਿਕੈ ਪੁਤ ਕੁਪੁਤੁ ਚਕੀ[9] ਉਠਿ ਝੋਈ।

---

1 ਨਿੰਮਿਆ – ਗਰਭ ਵਿਚ ਵਸਿਆ।
2 ਰਸਕਸ.... ਹੋਇ – ਰਸ ਕਸ ਨਹੀਂ ਖਾਂਦੀ, ਸੰਗਦੀ ਹੈ ਭਈ ਗਰਭ ਵਿਚ ਵਿਗਾੜ ਨਾ ਪੈ ਜਾਵੇ।
3 ਛਾਦਨੁ – ਕਪੜੇ।
4 ਖਟਿ ਲੁਟਾਇ – ਜੋ ਕੁਝ ਖਟਿਆ ਸੀ ਖ਼ੁਸ਼ੀ ਵਿਚ ਲੁਟਾਂਦੀ ਹੈ ਤਾਂ ਜੋ ਸੁਰਖਰੂ ਹੋਵੇ।
5 ਅਰਿਣਤ – ਰਿਣਾਂ (ਕਰਜਾ) ਤੋਂ ਸੁਰਖਰੂ ਹੋਣਾ।
6 ਰਹਸੀ – ਖ਼ੁਸ਼ੀ ਹੁੰਦੀ ਹੈ।
7 ਕੁਮੰਤ – ਖੋਟੀ ਸਲਾਹ।
8 ਵਿਹਰੇ ਹੋਵਨਿ...ਵਿਗੋਈ – ਆ ਵੱਖਰੇ ਹੋਈਏ ਸਸ ਖਰਾਬ ਕਰਦੀ ਹੈ ਇਹ ਕੁਮੰਤਰ ਹੈ।
9 ਚਕੀ ਉਠ ਝੋਈ – ਰੰਨ ਦੇ ਆਖੇ ਲਗ ਕੇ ਚੱਕੀ ਝੋ ਦਿਤੀ ਅਰਥਾਤ ਵੱਖੇਵੇਂ ਦਾ ਝਗੜਾ ਆਰੰਭ ਦਿਤਾ।

ਹੋਵੈ ਸਰਵਣ ਵਿਰਲਾ ਕੋਈ ॥੧੧॥ [ਵਾਰ ੩੭

ਪੁਨ :-

ਕਾਮਣਿ ਕਾਮਣਿਆਰੀਐ ਕੀਤੋ[1] ਕਾਮਣ ਕੰਤ ਪਿਆਰੇ।
ਜੰਮੇ ਸਾਈਂ ਵਿਸਾਰਿਆ ਵੀਵਾਹਿਆਂ ਮਾ ਪਿਓ ਵਿਸਾਰੇ।
ਸੁਖਾਂ ਸੁਖਿ ਵਿਵਾਹਿਆ ਸਉਣੁ[2] ਸੰਜੋਗੁ ਵਿਚਾਰਿ ਵਿਚਾਰੇ।
ਪੁਤ ਨੂਹੈਂ ਦਾ ਮੇਲੁ ਵੇਖਿ ਅੰਗ ਨਾ ਮਾਵਨਿ ਮਾਂ ਪਿਉ ਵਾਰੇ।
ਨੂੰਹੁ ਨਿਤ ਮੰਤ ਕੁਮੰਤ ਦੇਇ ਮਾਂ ਪਿਉ ਛਡਿ ਵਡੇ ਹਤਿਆਰੇ।
ਵਖ ਹੋਵੈ ਪੁਤੁ ਰੰਨਿ ਲੈ ਮਾਂ ਪਿਉ ਦੇ ਉਪਕਾਰੁ ਵਿਸਾਰੇ।
ਲੋਕਾਚਾਰਿ[3] ਹੁਇ ਵਡੇ ਕੁਚਾਰੇ॥੧੨॥ [ਵਾਰ ੩੭

ਪੁਨ :-

ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦ[4] ਨ ਜਾਣੈ ਕਥਾ ਕਹਾਣੀ ।
ਮਾਂ ਪਿਉ ਪਰਹਰਿ[5] ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ ।
ਮਾਂ ਪਿਉ ਪਰਹਰਿ ਕਰੇ ਪੂਜੁ ਦੇਵੀ ਦੇਵ ਨ ਸੇਵ ਕਮਾਣੀ ।
ਮਾਂ ਪਿਉ ਪਰਹਰਿ ਨਾਵਣਾ ਅਠਸਠਿ ਤੀਰਥ ਘੁੰਮਣ ਵਾਣੀ।
ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ ।
ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮ ਭੁਲਾਣੀ ।
ਗੁਰੁ ਪਰਮੇਸਰੁ ਸਾਰੁ ਨ ਜਾਣੀ ॥੧੩॥ [ਵਾਰ ੩੭

---

1 ਕੀਤੋ ਕਾਮਣ – ਜਾਦੂ ਪਾ ਲਇਆ ਈ (ਹੇ ਟੂਣਿਆਂ ਵਾਲੀ ਇਸਤਰੀਏ)

2 ਸਉਣੁ – ਸ਼ਗਨ ਦੱਸਣ ਵਾਲਾ ਸ਼ਾਸਤਰ ਹੈ।

3 ਲੋਕਾਚਾਰਿ – ਜਿਸ ਵੇਲੇ ਪੁਤਰ ਨਾ ਮੰਨੇ ਤਾਂ ਵਹੁਟੀ ਆਖਦੀ ਹੈ ਸਾਰੇ ਲੋਕ ਨਹੀਂ ਵੱਖ ਹੁੰਦੇ ਆਏ ? ਭਾਈ ਜੀ ਕਹਿੰਦੇ ਹਨ, ਹਾਏ ! ਇਸ ਲੋਕਾਚਾਰ ਦੇ ਪਰਦੇ ਹੇਠ ਵੱਡੇ ਕੁਚਾਲੇ ਹੋ ਰਹੇ ਹਨ।

4 ਭੇਦ...ਕਹਾਣੀ-ਪਰ ਉਸਨੂੰ ਭੇਦ ਨਹੀਂ ਪਤਾ ਲਗਦਾ ਕਿ ਮੈਂ ਕੋਈ ਉੱਤਮ ਕਥਾ ਸੁਣ ਰਹਿਆ ਹਾਂ ਕਿ ਐਵੇਂ ਇਕ ਕਹਾਣੀ ਹੈ।

5 ਪਰਹਰਿ – ਤਿਆਗ ਕੇ, ਛੱਡ ਕੇ।

# ਅੰਤਮ ਅਰਦਾਸ

ਜਿਵੇਂ ਪੁਸਤਕ ਭਾਈ ਜੀ ਦੇ ਹੀ ਮੰਗਲਾ ਚਰਨ ਤੋਂ ਆਰੰਭ ਹੋਈ ਸੀ, ਉਨ੍ਹਾਂ ਦੀ ਕਥਨ ਕੀਤੀ ਅਰਦਾਸ ਤੇ ਮੁਕਦੀ ਹੈ।

ਪੁਨ :-

ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ ।
ਚੋਰੁ ਯਾਰੁ ਜੂਆਰਿ ਹਉ ਪਰ ਘਰਿ ਜੋਹੰਦਾ[1]।
ਨਿੰਦਕੁ ਦੁਸਟੁ ਹਰਾਮਖੋਰੁ ਠਗੁ ਦੇਸ ਠਗੰਦਾ।
ਕਾਮ ਕ੍ਰੋਧੁ ਮਦੁ ਲੋਭੁ ਮੋਹੁ ਅਹੰਕਾਰ ਕਰੰਦਾ।
ਬਿਸਾਸਘਾਤੀ ਅਕ੍ਰਿਤਘਣ ਮੈ ਕੋ ਨ ਰਖੰਦਾ।
ਸਿਮਰਿ ਮੁਰੀਦਾ ਢਾਢੀਆ ਸਤਿਗੁਰ ਬਖਸੰਦਾ ॥ ੨੧ ॥ [ਵਾਰ ੩੬

ਪੁਨ :-

ਮੈ ਜੇਹਾ ਨ ਅਕਿਰਤਘਣ ਹੈ ਭਿ ਨ ਹੋਆ ਹੋਵਣਿ ਹਾਰਾ ।
ਮੈ ਜੇਹਾ ਨ ਹਰਾਮਖੋਰੁ ਹੋਰੁ ਨ ਕੋਈ ਅਵਗੁਣਿਆਰਾ।
ਮੈ ਜੇਹਾ ਨਿੰਦਕੁ ਨ ਕੋਇ ਗੁਰੁ ਨਿੰਦਾ ਸਿਰਿ ਬਜਰੁ[2] ਭਾਰਾ।
ਮੈ ਜੇਹਾ ਬੇਮੁਖ ਨ ਕੋਇ ਸਤਿਗੁਰੁ ਤੇ ਬੇਮੁਖ ਹਤਿਆਰਾ।
ਮੈ ਜੇਹਾ ਕੋ ਦੁਸਟ ਨਾਹਿ ਨਿਰਵੈਰੈ ਸਿਉ ਵੈਰ ਵਿਕਾਰਾ।
ਮੈ ਜੇਹਾ ਨ ਬਿਸਾਸ ਧ੍ਰੋਹਿ ਬਗਲ ਸਮਾਧੀ ਮੀਨ ਅਹਾਰਾ।
[3]ਬਜਰ ਲੇਪ ਨ ਉਤਰੈ ਪਿੰਡ ਅਪਰਚੈ ਅਉਚਰਿ ਚਾਰਾ।
ਮੈ ਜੇਹਾ ਨ ਦੁਬਾਜਰਾ ਤਜਿ ਗੁਰਮਤਿ ਦੁਰਮਤਿ ਹਿਤਕਾਰਾ।
ਨਾਉ ਮੁਰੀਦ ਨ ਸਬਦ ਬੀਚਾਰਾ॥ ੨੯ ॥ [ਵਾਰ ੩੭

॥ ਇਤੀ ॥

---

1 ਜੋਹੰਦਾ - ਦੇਖਣ ਵਾਲਾ (ਮਾੜੀ ਨਜ਼ਰ ਨਾਲ)।

2 ਬਜਰੁ - ਵੱਡਾ ਸਖਤ ।

3 ਬਜਰ...ਚਾਰਾ - (ਪਿੰਡ) ਸਰੀਰ ਵੁਤੋਂ ਜੋ (ਅਪਰਚੇ) ਨਾਮ ਦੇ ਪਰਚੇ ਤੋਂ ਬਿਨਾ ਤੇ (ਅਉਚਰ ਚਾਰਾ) ਹਰਾਮ ਖਾ -ਖਾ ਕੇ ਵੱਡੇ ਮੋਟੇ ਲੇਪ ਲਗ ਗਏ ਹਨ ਉਹ ਨਹੀਂ ਉਤਰਦੇ।